

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 58 ਸਾਲ 5 6 ਅਕਤੂਬਰ 2014 (ਮਾਸਿਕ, ਪੰਜਾਬੀ) 25/-

## ਦਸਤਾਰ ਸਜਾ ਕੇ ਤਾਂ ਵੇਖ !







ਤੂੰ ਸਿਰ ਤੇ ਦਸਤਾਰ ਸਜਾ ਕੇ ਤਾਂ ਵੇਖ,
ਇਕ ਕਦਮ ਅੱਗੇ ਵਧਾ ਕੇ ਤਾਂ ਵੇਖ!
ਫਿਰ ਕਿਵੇਂ ਜੱਚਦੈ ਖੜਾ ਸਰਦਾਰ ਵੇਖੀਂ,
ਇਕ ਵਾਰੀ ਵੇਹੜੇ ਆ ਕੇ ਤਾਂ ਵੇਖ!
ਪੁਰਖਿਆਂ ਨੇ ਲਹੂ ਨਾਲ ਸਿੰਜਿਆ ਏ ਇੰਨ੍ਹ,
ਇਕ ਵਾਰੀ ਤੂੰ ਮੁੱਲ ਪਾ ਕੇ ਤਾਂ ਵੇਖ!
ਦੁਨੀਆ 'ਤੇ ਰੁਤਬਾ ਹੋਵੇਗਾ ਉਚਾ ਤੇਰਾ,
ਤੂੰ ਖਾਲਸਾ ਰੂਪ ਨੂੰ ਅਜ਼ਮਾ ਕੇ ਤਾਂ ਵੇਖ!
ਖੰਨਿਓਂ ਤਿਖੀ ਵਾਲਿਓਂ ਨਿੱਕੀ ਹੈ ਭਾਵੇਂ,
ਆਪੇ ਨੂੰ ਇਸ ਤੋਂ ਮਿਟਾ ਕੇ ਤਾਂ ਵੇਖ!
ਤੇ ਮਨੋਬਲ ਵੇਖੀਂ ਕਿਵੇਂ ਹੁੰਦਾ ਏ ਉਚਾ,
ਪ੍ਰੀਤੀਆਂ ਸਿੱਖੀ ਨਾਲ ਪਾ ਕੇ ਤਾਂ ਵੇਖ!
ਪਹਿਲੀ ਨਿਸ਼ਾਨੀ ਨੇ ਕੇਸ ਤੇ ਦਸਤਾਰ ਦੋਵੇਂ,
ਇਸ ਨੂੰ ਹੀ ਪਹਿਲਾਂ ਅਪਣਾ ਕੇ ਤਾਂ ਵੇਖ!
ਇਹ ਬਖਸ਼ਿਸ਼ ਹੈ ਦਸਮੇਸ਼ ਪਿਤਾ ਦੀ,
ਹੱਸ ਕੇ ਇਹਨੂੰ ਗਲੇ ਲਗਾ ਕੇ ਤਾਂ ਵੇਖ!
ਲੱਖਾਂ 'ਚ ਖੜਾ ਇਕੱਲਾ ਹੀ ਦਿਸੇਂਗਾ ਤੂੰ,
ਬੰਨ੍ਹ ਪੱਗੜੀ ਸਰਦਾਰ ਅਖਵਾ ਕੇ ਤਾਂ ਵੇਖ!
ਮਿਹਰ ਆਪੇ ਕਰੇਗਾ ਵਾਹਿਗੁਰੂ ਤੇਰੇ 'ਤੇ,
'ਨਸੀਬ' ਮਨ ਨੂੰ ਜਰਾ ਸਮਝਾ ਕੇ ਤਾਂ ਵੇਖ!

ਪ੍ਰਿੰ. ਨਸੀਬ ਸਿੰਘ ਸੇਵਕ

ਅੰਦਰ ਪੜ੍ਹੋ ਸੰਪਾਦਕੀ

ਸਿਰ 'ਤੇ ਕੇਸ ਤੇ ਦਸਤਾਰ ਜ਼ਰੂਰੀ ਹੈ !
ਸਰਦਾਰਾਂ ਲਈ
ਸਭ ਤੋਂ
ਪਹਿਲੀ ਤੇ ਜ਼ਰੂਰੀ ਚੀਜ਼
ਦਸਤਾਰ ਸਿਜਾਉਣੀ



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 58 ਸਾਲ 5 6 ਅਕਤੂਬਰ 2014 (ਮਾਸਿਕ, ਪੰਜਾਬੀ) 25/-




*ਮਾਇਆ ਭੇਜਣ ਲਈ ਪਤਾ:-*
*ਭਾਈ ਦਿੱਤ ਸਿੰਘ ਪੱਤ੍ਰਿਕਾ*
A/C No. ***65139724105,***
IFSC Code: STBP0000435
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

## ਤੱਤਕਰਾ





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

E-Mail:- bhaiditsinghpatrikachd@gmail.com


**ਰਚਨਾਵਾਂ ਭੇਜਣ ਲਈ ਪਤਾ**
**ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163,
9465216530
E-Mail:- bhaiditsinghpatrikachd@gmail.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਸਿਰ 'ਤੇ ਕੇਸ ਤੇ ਦਸਤਾਰ ਜ਼ਰੂਰੀ ਹੈ !

## 'ਸਰਦਾਰਾਂ ਲਈ ਸਭ ਤੋਂ ਪਹਿਲੀ ਤੇ ਜ਼ਰੂਰੀ ਚੀਜ਼ ਦਸਤਾਰ ਸਿਜਾਉਣੀ'

ਪ੍ਰਿੰ: ਨਸੀਬ ਸਿੰਘ ਸੇਵਕ

ਵੈਸੇ ਤਾਂ ਸਰਦਾਰ ਕਿਸੇ ਸਮੂਹ/ਟੋਲੇ/ਕਬੀਲੇ ਦੇ ਲੀਡਰ ਜਾਂ ਮੁਖੀਏ ਨੂੰ ਕਿਹਾ ਜਾਂਦਾ ਹੈ ਪਰ ਸਿੱਖ ਧਰਮ ਵਿੱਚ ਇਸ ਦੀ ਅਹਿਮੀਅਤ ਸਰਦਾਰ ਭਾਵ ਸਿੱਖ 'ਸਿੰਘ' ਵਜੋਂ ਮੰਨੀ ਜਾਂਦੀ ਹੈ। ਪੱਗੜੀ ਦਾ ਰਿਵਾਜ਼ ਕੋਈ ਅਜੋਕਾ ਹੈ ਨਹੀਂ ਨਾ ਹੀ ਇਹ ਕਿਹਾ ਜਾ ਸਕਦਾ ਹੈ ਕਿ ਖਾਲਸੇ ਦੇ ਜਨਮ ਤੋਂ ਬਾਅਦ ਇਸ ਦਾ ਰਿਵਾਜ ਪਿਆ ਹੈ। ਜੇ ਪਿਛੋਕੜ ਵੱਲ ਝਾਤ ਮਾਰੀਏ ਤਾਂ ਇਹ ਰਿਵਾਜ ਸਦੀਆਂ ਪੁਰਾਣਾ ਹੈ ਪਰ ਪੱਗੜੀ ਬੰਨਣ ਦੇ ਵੱਖ-ਵੱਖ ਢੰਗ ਤਰੀਕੇ ਰਹੇ ਹਨ ਜਿਵੇਂ ਰਾਜਸਥਾਨ ਦਾ ਆਪਣਾ ਹੀ ਢੰਗ ਹੈ। ਕਈ ਹਿੰਦੂ ਵੀਰ ਵੀ ਆਪਣੇ ਹੀ ਤਰੀਕੇ ਨਾਲ ਪੱਗ ਬੰਨ੍ਹਦੇ ਸਨ ਜਾਂ ਹਨ। ਤੁਰਲੇ ਵਾਲੀ ਪੱਗ ਦਾ ਵੀ ਰਿਵਾਜ ਰਿਹਾ ਹੈ। ਸਾਡੇ ਗੁਰੂ ਜੀ ਵੀ ਦਸਤਾਰ ਸਜਾਉਂਦੇ ਸਨ ਪਰ ਸਹੀ ਅਰਥਾਂ ਵਿੱਚ ਦਸਤਾਰ ਸਜਾਉਣ ਦਾ ਰਿਵਾਜ ਖਾਲਸੇ ਦੀ ਹੋਂਦ ਉਪਰੰਤ ਜ਼ਿਆਦਾ ਪਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਅੰਮ੍ਰਿਤ ਦੀ ਦਾਤ ਬਖਸ਼ਿਸ਼ ਕਰਨ ਵੇਲੇ ਪੰਜ ਕਕਾਰਾਂ ਦੀ ਸਾਂਭ-ਸੰਭਾਲ ਜ਼ਰੂਰੀ ਦਸੀ ਸੀ ਜਿਵੇਂ ਕਛਹਿਰਾ, ਕੜਾ, ਕੇਸ, ਕਿਰਪਾਨ ਤੇ ਕੰਘਾ। ਕੇਸਾਂ ਦੀ ਜਿਥੇ ਸੰਭਾਲ ਦੀ ਗੱਲ ਆਉਂਦੀ ਹੈ ਉਸ ਵਿੱਚ ਇਹਨਾਂ ਨੂੰ ਢੱਕ ਕੇ ਰਖਣਾ ਵੀ ਜ਼ਰੂਰੀ ਹੈ ਇਸ ਲਈ ਦਸਤਾਰ ਬੰਨ੍ਹਣੀ ਜ਼ਰੂਰੀ ਹੈ।

ਜੇ ਅੱਜ-ਕੱਲ ਦੀ ਨੌਜੁਆਨ ਪੀੜ੍ਹੀ ਦੀ ਗੱਲ ਕਰੀਏ ਤਾਂ ਉਹ ਰੋਹਬ ਤਾਂ ਇਸ ਗੱਲ ਦਾ ਕਰਦੀ ਹੈ ਕਿ ਪੁੱਤ ਸਰਦਾਰਾਂ ਦੇ ਜਾਂ ਪੁੱਤ ਜੱਟਾਂ ਦੇ ਪਰ ਉਂਝ ਘੋਨ-ਮੋਨ। ਲਗਭਗ ਸਾਰੀਆਂ ਸਿੱਖ ਸੰਸਥਾਵਾਂ, ਪ੍ਰਚਾਰਕ, ਰਾਗੀ, ਢਾਡੀ, ਸ਼੍ਰੋਮਣੀ ਕਮੇਟੀ, ਹਰ ਸਿੱਖ ਘਰਾਣੇ ਨਾਲ ਸਬੰਧਤ ਪੁਰਸ਼-ਇਸਤਰੀ ਨੂੰ ਪੂਰੇ ਸਿੰਘ ਸੱਜਣ ਦੇ ਹੋਕੇ ਦਿੰਦਾ ਹੈ। ਡੇਰੇਦਾਰ-ਬਾਬਿਆਂ ਨੇ ਅੰਤਾਂ ਦਾ ਜ਼ੋਰ ਲਾਇਆ ਹੋਇਆ ਹੈ ਤੇ ਇਹ ਢੰਡੋਰਾ ਵੀ ਪਿਟਦੇ ਹਨ ਕਿ ਉਨ੍ਹਾਂ ਨੇ ਹਜ਼ਾਰਾਂ ਦੀ ਗਿਣਤੀ ਵਿੱਚ ਸਿੰਘ ਤਿਆਰ ਕਰ ਦਿਤੇ ਹਨ ਭਾਵ ਅੰਮ੍ਰਿਤ ਦੀ ਦਾਤ ਦੇ ਦਿੱਤੀ ਹੈ ਪਰ ਅਸਲੀਅਤ ਕੁਝ ਹੋਰ ਹੀ ਹੈ। ਜਿੰਨਾ ਰੌਲਾ ਹੈ ਉਸ ਤੋਂ ਕਿਤੇ ਘੱਟ ਸਫਲਤਾ ਮਿਲੀ ਹੈ। ਜੇ ਪੰਜਾਬ ਦੇ ਪਿੰਡਾਂ ਵਿੱਚ ਨਜ਼ਰ ਮਾਰੀਏ ਤਾਂ ਕੋਈ ਵਿਰਲਾ ਗੱਭਰੂ ਹੀ ਅੰਮ੍ਰਿਤਧਾਰੀ ਦਿਖੇਗਾ ਤੇ ਕੁੜੀਆਂ ਵੀ ਘੱਟ ਨਹੀਂ। ਚਲੋ ਅੰਮ੍ਰਿਤ ਦੀ ਗੱਲ ਤਾਂ ਛੱਡੋ ਕਿਸੇ ਗੱਭਰੂ ਦੇ ਸਿਰ 'ਤੇ ਪੱਗੜੀ ਨਹੀਂ ਮਿਲੇਗੀ ਤੇ ਕੁੜੀਆਂ ਨੇ ਤਾਂ ਚੁੰਨੀ ਨੂੰ ਸਦਾ ਲਈ ਤਲਾਂਜਲੀ ਦੇ ਦਿੱਤੀ ਹੈ, ਮੁੰਡਿਆਂ ਨੇ ਜਿਥੇ ਸਿਰ ਘੋਨ-ਮੋਨ ਕਰਾ ਰਖੇ ਹਨ, ਉਥੇ ਲੜਕੀਆਂ ਨੇ ਗਜ-ਗਜ ਲੰਮੀਆਂ ਗੁੱਤਾਂ ਦੀ ਥਾਂ ਭੌਰਾ ਕੁ ਜਿੰਨੀ ਗੁੱਤ ਹੀ ਰੱਖੀ ਹੋਈ ਹੈ। ਇਹ ਵੀ ਵੇਖਣ ਵਿੱਚ ਮਿਲਦਾ ਹੈ ਕਿ ਕੁੜੀਆਂ ਵੀ ਵਾਲ ਕਟਾਉਣ ਲੱਗ ਪਈਆਂ ਹਨ। ਗੱਲ ਕੀ ਆਵਾ ਹੀ ਊਤਿਆ ਪਿਆ ਹੈ।

ਜੇ ਬਹੁਤੀ ਬਰੀਕੀ ਵਿੱਚ ਨਾ ਜਾਈਏ ਤੇ ਸਰਸਰੀ ਤੌਰ 'ਤੇ ਵਿਚਾਰ ਕਰੀਏ ਤਾਂ ਕਿਹਾ ਜਾ ਸਕਦਾ ਹੈ ਕਿ ਵਾਲਾਂ ਦੀ ਇਕ ਵੱਖਰੀ ਅਹਿਮੀਅਤ ਦੇ ਨਾਲ-ਨਾਲ ਸੁਹਪਣਤਾ ਦਾ ਮੁਜੱਸਮਾ ਹਨ ਭਾਵ ਇਕ ਕਿਸਮ ਦਾ ਸ਼ਿੰਗਾਰ ਹਨ ਪਰ ਅੱਜ-ਕੱਲ ਦੀ ਪੀੜ੍ਹੀ ਤਾਂ ਇਸ ਨੂੰ ਭਰੂਣ ਹੱਤਿਆ ਦੀ ਤਰ੍ਹਾਂ ਕਤਲ ਕਰਨ ਵਿੱਚ ਮਾਣ ਮਹਿਸੂਸ ਕਰ ਰਹੀ ਹੈ। ਕੁਦਰਤ ਦੀ ਦਾਤ ਤੇ ਗੁਰੂ ਦੀ ਮੋਹਰ ਨੂੰ ਬੇ ਦਾਵਾ ਦੇ ਰਹੀ ਹੈ। ਇਹ ਕਿਹਾ ਜਾ ਸਕਦਾ ਹੈ ਪੱਛਮੀ ਸਭਿਅਤਾ ਦੇ ਅਸਰ ਹੇਠ ਜਾਂ ਸਮੇਂ ਦੀ ਤੇਜ ਰਫਤਾਰ ਦੇ ਬੂਲੇ ਦੀ ਲਪੇਟ ਵਿੱਚ ਆਈ ਸਾਡੀ ਨੌਜਵਾਨ ਪੀੜ੍ਹੀ ਰਸਤੇ ਤੋਂ ਭਟਕ ਗਈ ਹੈ। ਸਹੀ ਰਸਤਾ ਭੁਲ ਗਈ ਹੈ। ਰਾਹ-ਦਸੇਰੇ ਵੀ ਸਹੀ ਰਸਤਾ ਦੱਸਣ ਵਿੱਚ ਸਫਲ ਨਹੀਂ ਹੋ ਰਹੇ। ਇਸ ਦੇ ਕੀ ਕਾਰਨ ਹਨ, ਕਦੇ ਕਿਸੇ ਨੇ ਗੰਭੀਰਤਾ ਨਾਲ ਸੋਚਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਅਸਲ ਕਾਰਨਾਂ ਨੂੰ ਲਭਿਆ ਨਹੀਂ, ਜਿਸ ਕਾਰਨ ਸਿੱਖੀ ਵਿੱਚ ਦਿਨੋ ਪ੍ਰਤੀ ਦਿਨ ਗਿਰਾਵਟ ਆ ਰਹੀ ਹੈ ਤੇ ਨੌਜਵਾਨ ਵਰਗ ਸਿੱਖੀ ਤੋਂ ਦੂਰ ਜਾ ਰਿਹਾ ਹੈ।

ਸਿੱਖੀ ਅਸਲ ਵਿੱਚ ਹੀ ਖੰਨਿਓਂ ਤਿੱਖੀ ਹੈ। ਸੂਲਾਂ 'ਤੇ ਤੁਰਨ ਬਰਾਬਰ ਹੈ। ਕੋਈ ਵੀ ਅੱਜ ਦੀ ਇਸ ਅਰਾਮਦਾਇਕ

ਜਿੰਦਗੀ ਵਿੱਚ ਕੰਡਿਆਂ 'ਤੇ ਤੁਰਨਾ ਪਸੰਦ ਨਹੀਂ ਕਰਦਾ। ਸਮੇਂ ਦੀ ਨਜ਼ਾਕਤ ਨੇ ਇੰਨੇ ਅਰਾਮ ਭਰਪੂਰ ਸਾਧਨ ਬਣਾ ਦਿੱਤੇ ਹਨ ਕਿ ਨਿੱਕੇ ਤੋਂ ਨਿੱਕਾ ਕੰਮ ਕਰਨਾ ਵੀ ਔਖਾ ਲੱਗਦਾ ਹੈ ਕਿਸੇ ਕੋਲ ਸਮਾਂ ਹੀ ਨਹੀਂ ਹੈ। ਫਜ਼ੂਲ ਦੇ ਕੰਮ ਕਰਨ ਵਿੱਚ ਮਾਣ ਸਮਝਦੇ ਹਨ। ਧਰਮ ਦੇ ਨਾਂ ਤੋਂ ਦੂਰ-ਦੂਰ ਨੂੰ ਭੱਜਦੇ ਹਨ। ਪੁਰਾਣੇ ਬਜ਼ੁਰਗਾਂ ਪਾਸ ਸਮਾਂ ਹੀ ਸਮਾਂ ਸੀ। ਤੜਕੇ ਉਠਦੇ ਸਨ, ਨਹਾ ਧੋ ਕੇ ਪਾਠ ਕਰਦੇ ਸਨ ਤੇ ਬੱਚਿਆਂ ਨੂੰ ਵੀ ਨਾਲ ਰਲਾਉਂਦੇ ਸਨ। ਇਸੇ ਤਰ੍ਹਾਂ ਸ਼ਾਮ ਨੂੰ ਵੀ ਕਰਦੇ ਸਨ ਪਰ ਸਮੇਂ ਦੀ ਤੇਜ ਰਫਤਾਰ ਵਿੱਚ ਇਹ ਸਭ ਕੁਝ ਰੁੜ ਗਿਆ। ਰਾਤੀਂ ਦੇਰ ਨਾਲ ਸੌਂਦੇ ਹਨ ਅਤੇ ਸਵੇਰੇ ਦੇਰ ਨਾਲ ਉਠਦੇ ਹਨ। ਟੀ.ਵੀ., ਮੋਬਾਇਲ ਨਾਲ ਹੀ ਜੁੜੇ ਰਹਿੰਦੇ ਹਨ ਤੇ ਮਾਪਿਆਂ ਅਤੇ ਘਰੇਲੂ ਕਾਰਜਾਂ ਲਈ ਇਨ੍ਹਾਂ ਪਾਸ ਵਕਤ ਬਿਲਕੁਲ ਵੀ ਨਹੀਂ ਹੈ। ਪਾਠ ਪੂਜਾ ਤਾਂ ਨੇੜੇ ਤੇੜੇ ਵੀ ਨਹੀਂ। ਧਾਰਮਿਕ ਸੰਸਕਾਰ ਜਾਂ ਮਿਲੇ ਨਹੀਂ ਜਾਂ ਕਿਤਾਬਾਂ ਦੇ ਬੋਝ, ਕੰਪੀਟੀਸ਼ਨ ਦੇ ਜ਼ਮਾਨੇ ਨੇ ਇਹ ਸੰਸਕਾਰ ਚੋਰੀ ਕਰ ਲਏ ਹਨ। ਪੜ੍ਹਨ ਦੀਆਂ ਜ਼ਿੰਮੇਵਾਰੀਆਂ ਹੀ ਐਨੀਆਂ ਹਨ ਕਿ ਹੋਰ ਕੁਝ ਵੀ ਕਰਨ ਦਾ ਕਿਸੇ ਕੋਲ ਸਮਾਂ ਹੀ ਨਹੀਂ। ਜੇ ਸਮਾਂ ਹੈ ਤਾਂ ਫੋਨਾਂ ਆਦਿ ਨੇ ਲੈ ਲਿਆ ਹੈ। ਨਵੇਂ ਯੁੱਗ ਦੀਆਂ ਨਵੀਆਂ ਗੱਲਾਂ-ਨਵੇਂ ਢੰਗ ਤਰੀਕੇ-ਨਵੇਂ ਅੰਦਾਜ਼ ਹਨ। ਸਾਡਾ ਸਭਿਆਚਰ ਇਨ੍ਹਾਂ ਵਿੱਚ ਹੀ ਗੁਆਚ ਕੇ ਰਹਿ ਗਿਆ ਹੈ। ਇਸ ਨਤੀਜੇ ਤੇ ਪੁੱਜ ਸਕਦੇ ਹਾਂ ਕਿ ਨੌਜੁਆਨ ਵਰਗ ਦਾ ਹੀ ਸਾਰਾ ਕਸੂਰ ਨਹੀਂ, ਇਸ ਵਿੱਚ ਮਾਪੇ, ਅਧਿਆਪਕ, ਸਮਾਜ, ਸਮੇਂ ਦੀ ਤੇਜ਼ ਰਫਤਾਰ, ਪੱਛਮੀ ਸਭਿਆਚਾਰ ਆਦਿ ਵੀ ਭਾਈਵਾਲ ਹਨ। ਮੇਰੀ ਜਾਚੇ ਨੌਜੁਆਨ ਇਕ ਵਿਚਾਰਾ ਬਣ ਕੇ ਰਹਿ ਗਿਆ ਹੈ। ਉਸ ਨੂੰ ਸਮਝ ਨਹੀਂ ਪੈਂਦੀ ਕਿ ਉਹ ਕੀ ਕਰੇ? ਕਿਹੜਾ ਰਸਤਾ ਅਪਣਾਵੇ ਆਦਿ।

ਗੱਲ ਸ਼ੁਰੂ ਕੀਤੀ ਸੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਪੂਰਨ ਸਿੱਖ ਜਾਂ ਸਿੰਘ ਦੀ, ਜੇ ਇਸ 'ਤੇ ਗੌਰ ਕੀਤਾ ਜਾਵੇ ਤਾਂ ਇਸ ਨਤੀਜੇ ਤੇ ਪੁੱਜ ਸਕਦੇ ਹਾਂ ਕਿ ਇਹ ਇਕ ਬਹੁਤ ਵੱਡੀ ਕਰਾਂਤੀ ਸੀ। ਨਵੀਂ ਸੇਧ ਲਈ ਨਵੀਂ ਲਹਿਰ ਸੀ। ਹਰ ਸਿੰਘ ਨੂੰ ਇਸ ਪ੍ਰਤੀ ਵਫ਼ਾਦਾਰ ਹੋਣਾ ਜ਼ਰੂਰੀ ਹੈ। ਪਰ ਸਮੇਂ ਦੇ ਨਾਲ-ਨਾਲ ਬਹੁਤ ਕੁਝ ਬਦਲ ਗਿਆ ਹੈ। ਪ੍ਰਚਾਰਕ ਸੰਸਥਾਵਾਂ ਗਿਣਤੀ ਵਿੱਚ ਵਾਧਾ ਭਾਵੇਂ ਕਰ ਰਹੀਆ ਹਨ ਪਰ ਯੋਗਤਾ ਵੱਲ ਉੱਕਾ ਹੀ ਧਿਆਨ ਨਹੀਂ। ਇਹੀ ਕਾਰਨ ਹੈ ਕਿ ਅੱਜ ਸਿੱਖੀ ਦੀ ਬੇੜੀ ਅਧਵਾਟੇ ਭਟਕ ਰਹੀ ਹੈ। ਜੇ ਭਟਕੀ ਹੋਈ ਨੌਜੁਆਨ ਪੀੜ੍ਹੀ ਉੱਤੇ ਥੋੜ੍ਹਾ-ਥੋੜ੍ਹਾ ਕਰ ਕੇ ਬੋਝ ਪਾਇਆ ਜਾਵੇ ਤਾਂ ਜ਼ਿਆਦਾ ਸਫਲ ਹੋ ਸਕਦੇ ਹਾਂ। ਇਸ ਵਿੱਚ ਦੋ ਰਾਵਾਂ ਨਹੀਂ ਕਿ ਕਦੀ ਵੀ ਸਾਰੇ ਸਿੱਖ ਅੰਮ੍ਰਿਤਧਾਰੀ, ਸੰਪੂਰਨ ਸਿੰਘ ਨਹੀਂ ਹੋ ਸਕਦੇ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿੱਚ ਵੀ ਸਾਰੇ ਹੀ ਸੰਪੂਰਨ ਅੰਮ੍ਰਿਤਧਾਰੀ ਸਿੱਖ ਨਹੀਂ ਸਨ । ਇਹੀ ਇਕ ਵੱਡੀ ਔਕੜ ਆ ਰਹੀ ਹੈ ਤੇ ਨੌਜੁਆਨ ਸਿੱਖੀ ਹੋ ਕੋਹਾਂ ਦੂਰ ਜਾ ਰਹੇ ਹਨ। ਚਾਹੀਦਾ ਇਹ ਹੈ ਕਿ ਸਭ ਤੋਂ ਪਹਿਲਾਂ ਹਰ ਸਿੱਖ ਨੂੰ ਕੇਸ ਤੇ ਦਸਤਾਰ ਸਜਾਉਣ ਲਈ ਪ੍ਰੇਰਿਆ ਜਾਵੇ ਤੇ ਲਗਾਤਾਰ ਸਿਰਫ ਇਸੀ 'ਤੇ ਜ਼ੋਰ ਦਿੱਤਾ ਜਾਵੇ ਤਾਂ ਕਿਤੇ ਜਾ ਕੇ ਸਫਲਤਾ ਮਿਲੇਗੀ। ਇਸ ਵਾਸਤੇ ਬਹੁਤ ਹੀ ਪਿਆਰ ਤੇ ਸਹਿਜਤਾ ਦੀ ਲੋੜ ਹੈ। ਵੱਖ-ਵੱਖ ਤਰ੍ਹਾਂ ਦੀਆਂ ਉਦਾਹਰਣਾ, ਕਹਾਣੀਆਂ ਤੇ ਅੱਜ ਦੇ ਸਮੇਂ ਦੀ ਮੁੱਖ ਲੋੜ ਆਦਿ ਦਸਣੀਆਂ ਜ਼ਰੂਰੀ ਹਨ। ਮਜ਼ਬੂਰ ਬਿਲਕੁਲ ਨਾ ਕੀਤਾ ਜਾਵੇ ਪਰ ਪ੍ਰੇਰਨਾ ਲਗਾਤਾਰ ਜ਼ਾਰੀ ਰੱਖੀ ਜਾਵੇ। ਅਜੇਹਾ ਕਰਨ ਨਾਲ ਦੇਖੋ-ਦੇਖੀ ਗਭਰੂ ਦਸਤਾਰਾਂ ਸਜਾਉਣ ਲੱਗ ਪੈਣਗੇ ਤੇ ਬੀਬੀਆਂ/ਕੁੜੀਆਂ ਲੰਮੀਆਂ ਗੁੱਤਾਂ ਤੇ ਉੱਤੇ ਚੁੰਨੀਆਂ ਦੀ ਆਦਤ ਪਾ ਲੈਣਗੀਆਂ। ਬਾਬਿਆਂ, ਖਾਸ ਕਰਕੇ ਸਿੱਖ ਸੰਸਥਾਵਾਂ ਨੂੰ ਚਾਹੀਦਾ ਹੈ ਕਿ ਸਿੱਖੀ ਦੀ ਪਹਿਲੀ ਤੇ ਜਰੂਰੀ ਪਹਿਚਾਣ ਕਰਵਾਉਣ ਲਈ ਸਿਰਾਂ 'ਤੇ ਕੇਸ ਤੇ ਦਸਤਾਰਾਂ ਸਜਾਉਣ ਲਈ ਪੂਰੀ ਤਨਦੇਹੀ ਤੇ ਸੁਹਿਦਰਤਾ ਨਾਲ ਕੰਮ ਕਰਨ। ਇਸ ਤਰ੍ਹਾਂ ਕਰਨ ਨਾਲ ਸਿੱਖੀ ਦੇ ਵਿਹੜੇ ਵਿੱਚ ਰੱਖਿਆ ਇਹ ਪਹਿਲਾ ਕਦਮ ਹੋਵੇਗਾ ਤੇ ਹੌਲੀ-ਹੌਲੀ ਇਹ ਕਦਮ ਅੱਗੇ ਵਧਦੇ ਜਾਣਗੇ ਤੇ ਆਖਰ ਇਕ ਸਾਡੀ ਨੌਜੁਆਨ ਪੀੜ੍ਹੀ ਆਪ ਮੁਹਾਰੇ ਸਿੱਖੀ ਪ੍ਰਤੀ ਸੁਹਿਰਦ ਹੋ ਜਾਵੇਗੀ ਤੇ ਸਿੱਖ ਬੰਨਣ ਵਿੱਚ ਮਾਣ ਮਹਿਸੂਸ ਕਰਨ ਲੱਗ ਪਵੇਗੀ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਜੋ ਕਿ ਗਿਆਨੀ ਦਿੱਤ ਸਿੰਘ ਜੀ ਦੀ ਸੋਚ ਨੂੰ ਸਮਰਪਿਤ ਹੈ ਸਾਰੇ ਸਿੱਖਾਂ ਨੂੰ ਸਿੱਖਾਂ ਦਾ ਬੱਚੇ, ਬੱਚੀਆਂ, ਗੱਭਰੂ ਲੜਕੇ-ਲੜਕੀਆਂ ਨੂੰ ਇਹ ਅਪੀਲ ਕਰਦਾ ਹੈ ਕਿ ਸਰਦਾਰੀਆਂ ਸੌਖੀਆਂ ਨਹੀਂ ਮਿਲੀਆਂ। ਇਨ੍ਹਾਂ ਵਾਸਤੇ ਲੱਖਾਂ ਕੁਰਬਾਨੀਆਂ ਦਿੱਤੀਆਂ ਗਈਆਂ ਹਨ, ਸੋ ਸਾਡਾ ਸਭ ਦਾ ਹੀ ਫਰਜ਼ ਬਣਦਾ ਹੈ। ਬਾਬਾਣੀਆ ਕਹਾਣੀਆਂ ਪੁੱਤ ਸਪੁਤ ਕਰੇਨਿ ਦੀ ਪ੍ਰਥਾ ਨੂੰ ਕਾਇਮ ਰਖਦੇ ਹੋਏ, ਇਨ੍ਹਾਂ ਕੁਰਬਾਨੀਆਂ ਤੋਂ ਸੇਧ ਲੈ ਕੇ ਜੇ ਸਪੂਰਨ/ਅੰਮ੍ਰਿਤਧਾਰੀ ਸਿੰਘ ਨਹੀਂ ਵੀ ਸੱਜ ਸਕਦੇ ਤਾਂ ਘੱਟੋ ਘੱਟ ਸਿਰਾਂ 'ਤੇ ਕੇਸ ਰੱਖ ਕੇ ਦਸਤਾਰ ਸਜਾ ਕੇ ਇਸ ਦੀ ਸ਼ੁਰੂਆਤ ਤਾਂ ਕੀਤੀ ਜਾ ਸਕਦੀ ਹੈ।

9465216530

# ਧੰਨ ਧੰਨ ਰਾਮਦਾਸ ਗੁਰੂ

*ਪ੍ਰੋ. ਕ੍ਰਿਪਾਲ ਸਿੰਘ ਬਡੂੰਗਰ,*
*ਸਾਬਕਾ ਪ੍ਰਧਾਨ*
*ਸ਼੍ਰੋ: ਗੁ: ਪ੍ਰ: ਕਮੇਟੀ,*

ਗੁਰੂ ਪਰੰਪਰਾ ਵਿਚੋਂ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮ ਦਾਸ ਜੀ ਦਾ ਜਨਮ 20 ਕੱਤਕ ਵਦੀ ਸੰਮਤ 1591 (1534 ਈ:) ਨੂੰ ਪਿਤਾ ਹਰਿਦਾਸ ਮੱਲ ਅਤੇ ਮਾਤਾ ਦਯਾ ਕੌਰ ਦੇ ਘਰ ਚੂਨਾ ਮੰਡੀ ਲਾਹੌਰ ਵਿਖੇ ਹੋਇਆ। ਬਚਪਨ ਵਿਚ ਮਾਤਾ ਪਿਤਾ ਦੇ ਅਕਾਲ ਚਲਾਣਾ ਕਰ ਜਾਣ ਕਰਕੇ ਉਹ 7 ਸਾਲ ਦੀ ਉਮਰ ਵਿਚ ਆਪਣੀ ਨਾਨੀ ਦੇ ਕੋਲ ਪਿੰਡ ਬਾਸਰਕੇ ਜ਼ਿਲ੍ਹਾ ਅੰਮ੍ਰਿਤਸਰ ਰਹਿਣ ਲੱਗੇ। ਗੁਰੂ ਨਾਨਕ ਦੇਵ ਜੀ ਦੇ ਮਹਾਨ ਉਪਦੇਸ਼ "ਕਿਰਤ ਕਰਨਾ" ਨੂੰ ਆਦਰਸ਼ਕ ਤੌਰ ਤੇ ਆਪਣਾਉਂਦਿਆ ਆਪ ਜੀ ਇਥੇ ਰਹਿੰਦਿਆਂ ਘੁੰਗਣੀਆਂ ਦੀ ਛਾਬੜੀ ਲਾ ਕੇ ਘੁੰਗਣੀਆਂ ਵੇਚਣ ਲਗੇ। ਲੜਕੇ ਦੇ ਆਚਾਰ,ਵਿਹਾਰ ਅਤੇ ਆਹਾਰ ਗੁਰੂ ਘਰ ਪ੍ਰਤੀ ਮੁਕੰਮਲ ਸਮਰਪਣ ਦੀ ਭਾਵਨਾ ਨੂੰ ਵੇਖਦਿਆਂ ਗੁਰੂ ਅਮਰਦਾਸ ਜੀ ਨੇ ਆਪਣੀ ਪੁੱਤਰੀ ਬੀਬੀ ਭਾਨੀ ਦਾ ਵਿਆਹ ਇਨ੍ਹਾਂ ਨਾਲ ਕਰ ਦਿੱਤਾ। ਗੁਰੂ ਰਾਮ ਦਾਸ ਜੀ ਦੇ ਤਿੰਨ ਪੁੱਤਰ ਪ੍ਰਿਥੀ ਚੰਦ, ਮਹਾਂਦੇਵ ਅਤੇ ਅਰਜਨ ਦੇਵ ਸਨ। ਪ੍ਰਿਥੀ ਚੰਦ ਨਿਰੋਲ ਸੰਸਾਰੀ, ਮਹਾਂਦੇਵ ਤਿਆਗੀ ਅਤੇ (ਗੁਰੂ) ਅਰਜਨ ਦੇਵ ਜੀ ਗ੍ਰਹਿਸਥੀ ਅਤੇ ਤਿਆਗੀ ਸਨ। ਗੁਰੂ ਅਮਰ ਦਾਸ ਜੀ (ਗੁਰੂ) ਰਾਮ ਦਾਸ ਜੀ ਦੀ ਸੇਵਾ ਭਾਵਨੀ ਤੇ ਨਿਮਰਤਾ ਤੋਂ ਬਹੁਤ ਪ੍ਰਸੰਨ ਸਨ। ਉਨ੍ਹਾਂ ਨੇ 5 ਹਾੜ ਵਦੀ 13 ਸੰਮਤ, 1627 ਨੂੰ (1570) ਨੂੰ ਗੁਰੂ ਰਾਮਦਾਸ ਜੀ ਦੇ ਨਾਂ ਤੇ ਰਾਮਦਾਸ ਪੁਰ ਪਿੰਡ ਦੀ ਮੋਹੜੀ ਗਡਵਾਈ। 1573 ਈ: ਨੂੰ ਇਸ ਥਾਂ ਗੁਰੂ ਰਾਮਦਾਸ ਜੀ ਨੇ ਗੁਰੂ ਅਮਰਦਾਸ ਜੀ ਦੀ ਆਗਿਆ ਨਾਲ ਅੰਮ੍ਰਿਤਸਰ ਦਾ ਤਾਲ ਸਰੋਵਰ ਪੁਟਵਾਉਣਾ ਸ਼ੁਰੂ ਕੀਤਾ। ਗੁਰੂ ਅਮਰਦਾਸ ਜੀ 1574 ਵਿਚ ਜੋਤੀ ਜੋਤ ਸਮਾਏ ਸਨ ਪਰ ਉਨ੍ਹਾਂ ਨੇ 4 ਸਾਲ ਪਹਿਲਾਂ ਹੀ 7 ਵੈਸਾਖ 1627 ਬਿਕਰਮੀ ਨੂੰ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਤੇ ਬਿਰਾਜਮਾਨ ਕਰ ਦਿੱਤਾ ਸੀ। ਇਸਤੋਂ ਸਾਫ਼ ਜ਼ਾਹਰ ਹੈ ਕਿ ਗੁਰੂ ਸਾਹਿਬ ਗੁਰਗੱਦੀ ਅੱਗੇ ਦੇਣ ਨੂੰ ਕਿੰਨਾ ਮਹੱਤਵ ਦਿੰਦੇ ਸਨ। ਗੁਰੂ ਰਾਮ ਦਾਸ ਜੀ ਦੇ ਗੁਰਿਆਈ ਪਦ ਦੀ ਪ੍ਰੋੜਤਾ ਕਰਦੇ ਹੋਏ ਬਲਵੰਡ ਤਥਾ ਸਤਾ ਡੂਮ ਆਪਣੀ ਵਾਰ ਵਿਚ ਇਉਂ ਲਿਖਦੇ ਹਨ:

*ਧੰਨ ਧੰਨ ਰਾਮ ਦਾਸ ਗੁਰੂ ਜਿਨਿ ਸਿਰਿਆ ਤਿਨੈ ਸਵਾਰਿਆ॥*
*ਪੂਰੀ ਹੋਈ ਕਰਾਮਾਤਿ ਆਪ ਸਿਰਜਣ ਹਾਰੈ ਧਾਰਿਆ॥*
*ਸਿਖੀ ਅਤੈ ਸੰਗਤੀ ਪਾਰਬ੍ਰਹਮ ਕਰਿ ਨਮਸਕਾਰਿਆ॥*
*(966)*

ਭਾਈ ਗੁਰਦਾਸ ਜੀ ਇਉਂ ਲਿਖਦੇ ਹਨ: –

*ਦਿਚੈ ਪੂਰਬ ਦੇਵਣਾ ਜਿਸਦੀ ਵਸਤੁ ਤਿਸੈ ਘਰਿ ਆਵੈ॥*
*ਬੈਠਾ ਸੋਢੀ ਪਾਤਿਸਾਹੁ ਰਾਮਦਾਸ ਸਤਿਗੁਰੂ ਕਹਾਵੈ॥*
*ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚਿ ਜੋਤਿ ਜਗਾਵੈ।*
(ਭਾਗੁ.)

ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਉਣ ਪਿਛੋਂ ਗੁਰੂ ਰਾਮਦਾਸ ਜੀ ਪੱਕੇ ਤੌਰ ਤੇ ਨਵੇਂ ਬਸਾਏ ਨਗਰ ਰਾਮਦਾਸ ਪੁਰ ਵਿਚ ਨਿਵਾਸ ਕਰਨ ਲੱਗੇ। ਇਥੇ ਸੰਗਤਾਂ ਜੁੜਨ ਲੱਗੀਆਂ ਜਿਥੇ ਨਾਮ ਪ੍ਰਵਾਹ ਤੇ ਅੰਨ ਦਾ ਲੰਗਰ ਜਾਰੀ ਰਹਿੰਦਾ। 1780 ਵਿਚ ਦੁਨੀ ਚੰਦ ਖੱਤਰੀ ਮਾਫ਼ੀਦਾਰ ਪੱਟੀ ਦੇ ਚੌਧਰੀ ਦੀ ਧੀ ਦਾ ਪਤੀ ਜੋ ਪਿੰਗਲਾ ਸੀ ਅੰਮ੍ਰਿਤਸਰ ਦੇ ਸਰੋਵਰ ਵਿਚ ਨਹਾ ਕੇ ਤੰਦਰੁਸਤ ਹੋ ਗਿਆ। ਇਸ ਘਟਨਾ ਨਾਲ ਇਸ ਥਾਂ ਦੀ ਮਹਿਮਾ ਦੂਰ ਦੂਰ ਤੱਕ ਫੈਲ ਗਈ। ਇਹ ਨਗਰੀ ਸਿੱਖ ਧਰਮ ਦੇ ਵੱਡੇ ਕੇਂਦਰ ਦੇ ਰੂਪ ਵਿਚ ਵਿਕਸਤਿ ਹੋਣ ਲੱਗੀ। ਅੱਜ ਵੀ ਇਹ ਸਿੱਖ ਧਰਮ ਦਾ ਮੁੱਖ ਕੇਂਦਰੀ ਸਥਾਨ ਹੈ। ਗੁਰੂ ਅਰਜਨ ਦੇਵ ਜੀ ਇਸ ਨਗਰੀ ਦੀ ਮਹਿਮਾ ਬਾਰੇ ਇਉਂ ਉਚਾਰਦੇ ਹਨ: –

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*
*ਬਧੋਹੁ ਪੁਰਖ ਬਿਧਾਤੇ ਤਾ ਤੂ ਸੋਹਿਆ॥*
*ਵਸਦੀ ਸਘਨੁ ਅਪਾਰ ਅਨੂਪ ਰਾਮਦਾਸ ਪੁਰ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮ ਦਾਸ ਸਰ॥*

ਗੁਰੂ ਰਾਮਦਾਸ ਜੀ ਦੀ ਸ਼ਖਸੀਅਤ ਮਿਠਤ ਨਿਮਰਤਾ ਨੇ ਭਗਤੀ ਭਾਵ ਅਤੇ ਪਰਉਪਕਾਰੀ ਸੁਭਾਉ ਵਾਲੀ

ਸੀ। "ਇਹ ਨਿਸ਼ਾਨੀ ਸਾਧ ਕੀ ਜਿਤੁ ਭੇਟਤੁ ਤਰੀਐ" ਜੋ ਵੀ ਗੁਰੂ ਜੀ ਦੇ ਦਰਸ਼ਨ ਕਰਦਾ ਉਹ ਨਿਹਾਲ ਹੋ ਜਾਂਦਾ ਸੀ। ਗੁਰਵਾਕ ਹੈ:- ਅਕਬਰ ਬਾਦਸ਼ਾਹ ਵੀ ਆਪਦੇ ਦਰਸ਼ਨ ਕਰਨ ਆਇਆ ਸੀ। ਉਸਨੇ ਗੁਰੂ ਜੀ ਨੂੰ ਜਾਗੀਰ ਦੇਣ ਦੀ ਇੱਛਾ ਪ੍ਰਗਟ ਕੀਤੀ ਪਰ ਉਦਾਰਚਿਤ ਗੁਰੂ ਜੀ ਨੇ ਕਿਹਾ ਕਿ ਉਹ ਗੁਰੂ ਘਰ ਨੂੰ ਕਿਸੇ ਦੀ ਜਾਗੀਰ ਨਹੀਂ ਬਣਾਉਣਾ ਚਾਹੁੰਦੇ। ਬਾਬਾ ਸ੍ਰੀ ਚੰਦ ਜੀ ਵੀ ਆਪਦੇ ਦਰਸ਼ਨ ਕਰਨ ਆਏ। ਉਹ ਉਮਰ ਵਿਚ ਗੁਰੂ ਜੀ ਤੋਂ ਬਹੁਤ ਵੱਡੇ ਸਨ। ਉਹ ਬਾਲ ਜਤੀ ਤਿਆਗੀ ਤੇ ਅਵਧੂਤ ਰੂਪ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਇਕ ਘੋੜਾ ਤੇ ਪੰਜ ਸੌ ਰੁਪਿਆ ਭੇਟ ਕੀਤਾ। ਬਾਬਾ ਸ੍ਰੀ ਚੰਦ ਜੀ ਨੇ ਉਨ੍ਹਾ ਦੇ ਲੰਮੇ ਦਾਹੜੇ ਬਾਰੇ ਪ੍ਰਸ਼ਨ ਕੀਤਾ ਤਾਂ ਗੁਰੂ ਜੀ ਨੇ ਬੁਰਾ ਮਨਾਉਣ ਦੀ ਥਾਂ ਨਿਮਰਤਾ ਨਾਲ ਉਤਰ ਦਿੱਤਾ ਕਿ "ਇਹ ਆਪ ਵਰਗੇ ਸਾਧੂਆਂ ਅਤੇ ਮਹਾਂਪੁਰਖਾਂ ਦੇ ਚਰਨ ਝਾੜਨ ਲਈ ਹੈ"। ਬਾਬਾ ਸ੍ਰੀ ਚੰਦ ਜੀ ਉਨ੍ਹਾਂ ਦੇ ਉਤਰ ਤੋਂ ਬਹੁਤ ਪ੍ਰਸੰਨ ਹੋਏ ਤੇ ਇਸ ਬਾਰੇ ਇਉਂ ਲਿਖਿਆ ਹੈ:-

*ਸ੍ਰੀ ਚੰਦ ਖੁਸ਼ੀ ਹੋਇ ਉਚਾਰਾ॥*
*ਇਸੀ ਤੌਰ ਘਰ ਲੁਟਿਓ ਹਮਾਰਾ॥*
*ਜੋ ਬਾਕੀ ਥੀ ਅਬ ਕੁਛ ਮੌ ਪੈ॥*
*ਛੀਨ ਲਈ ਯੌਹੀਂ ਤੁਮ ਸੌਪੈ॥*

ਗੁਰੂ ਰਾਮਦਾਸ ਜੀ ਅਤਿ ਦੀ ਗਹਿਰ ਗੰਭੀਰ ਤੇ ਸਥਿਰ ·ਸ਼ਖਸੀਅਤ ਦੇ ਮਾਲਕ, ਨੂਰਾਨੀ ਚਿਹਰੇ ਵਾਲੇ ਤੇ ਖਿੜੇ ਮੱਥੇ ਸੰਗਤਾਂ ਵਿਚ ਵਿਚਰਨ ਵਾਲੇ ਸਨ। ਉਨ੍ਹਾਂ ਦੀ ਪ੍ਰਸੰਸਾ ਵਿਚ ਭੱਟਾਂ ਨੇ 60 ਸਵੱਈਏ ਉਚਾਰੇ ਹਨ। ਇਨ੍ਹਾਂ ਸਵੱਈਆਂ ਵਿਚ ਗੁਰੂ ਜੀ ਦੀ ਅਲੌਕਿਕ ਸ਼ਖਸੀਅਤ ਦਾ ਵਿਸਤਾਰ ਸਹਿਤ ਮੰਤਰ ਮੁਗਧ ਕਰ ਦੇਣ ਵਾਲਾ ਵਰਣਨ ਕੀਤਾ ਹੈ। ਨਮੂਨੇ ਵਜੋਂ ਕੁਝ ਸਵੱਈਆਂ ਦਾ ਪਾਠ ਹੇਠ ਦਿਤਾ ਜਾਂਦਾ ਹੈ: -

*ਛੁਟਤ ਪਰਵਾਹ ਅਮਿਅ ਅਮਰਾਪਦ ਅੰਮ੍ਰਿਤ ਸਰੋਵਰ ਸਦ ਭਰਿਆ॥*
*ਤੇ ਪੀਵਹ ਸੰਤ ਕਰਹਿ ਮਨ ਮਜਨੁ ਪੁਬ ਜਿਨਹੁ ਸੇਵਾ ਕਰੀਆ॥*

(1396)

*ਜਗਤ ਉਧਾਰਣੁ ਨਵ ਨਿਧਾਨੁ ਭਗਤਹ ਭਵ ਤਾਰਣੁ॥*
*ਅੰਮ੍ਰਿਤ ਬੂੰਦ ਹਰਿ ਨਾਮੁ ਬਿਸੁ ਕੀ ਬਿਖੈ ਨਿਵਾਰਣੁ॥*

(1397)

ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਅਉ॥
ਬਿਖ ਤੇ ਅਮ੍ਰਿਤੁ ਹੁਯਉ ਨਾਮ ਸਤਿਗੁਰ ਮੁਖ ਭਣਿਅਉ॥

(1398)

*ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ॥*
*ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋਦਿਨੁ॥*

(1404)

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰੂ ਰਾਮਦਾਸ ਜੀ ਦੀ ਬਾਣੀ ਅਕਾਰ ਵਿਚ ਕੇਵਲ ਗੁਰੂ ਅਰਜਨ ਦੇਵ ਜੀ ਤੋਂ ਹੀ ਘੱਟ ਹੈ। ਉਨ੍ਹਾਂ ਨੇ ਲਗਭਗ ਗੁਰੂ ਨਾਨਕ ਦੇਵ ਜੀ ਜਿਤਨੀ ਹੀ ਬਾਣੀ ਰਚੀ ਹੈ। 22 ਵਾਰਾਂ ਵਿਚੋਂ 8 ਵਾਰਾਂ ਉਨ੍ਹਾਂ ਦੀਆਂ ਰਚੀਆਂ ਹੋਈਆਂ ਹਨ। ਇਹ ਵਾਰਾਂ ਹਨ ਸਿਰੀ ਰਾਗ ਦੀ ਵਾਰ, ਗਉੜੀ ਦੀ ਵਾਰ, ਬਿਹਾਗੜੇ ਦੀ ਵਾਰ, ਵਡਹੰਸ ਦੀ ਵਾਰ, ਸੋਰਠ ਦੀ ਵਾਰ, ਬਿਲਾਵਲ ਦੀ ਵਾਰ, ਸਾਰੰਗ ਦੀ ਵਾਰ, ਕਾਨੜੇ ਦੀ ਵਾਰ। ਉਨ੍ਹਾਂ ਨੇ 248 ਸ਼ਬਦ, 31 ਅਸਟਪਦੀਆਂ, 41 ਛੰਦ, 2 ਸੋਲਹੇ, ਵਾਰਾਂ ਦੀਆਂ 169 ਪਉੜੀਆਂ ਤੇ 264 ਸਲੋਕ ਰਚੇ ਹਨ। ਵਾਰਾਂ ਦੀਆਂ ਪਉੜੀਆਂ ਦੀ ਗਿਣਤੀ ਸਾਰੇ ਗੁਰੂ ਸਾਹਿਬਾਨ ਦੀਆਂ ਪਉੜੀਆਂ ਤੋਂ ਵੱਧ ਹੈ। ਗੁਰੂ ਨਾਨਕ ਦੇਵ ਜੀ ਦੀ ਸ਼ੈਲੀ ਜਿਥੇ ਸਿਰੇ ਦਾ ਸੰਜਮ ਹੈ ਉਥੇ ਗੁਰੂ ਰਾਮਦਾਸ ਜੀ ਦੀ ਸ਼ੈਲੀ ਵਿਸਥਾਰ ਅਤੇ ਵਿਆਖਿਆ ਦੀ ਸਿਖਰ ਹੈ। ਗੁਰੂ ਨਾਨਕ ਦੇ ਵ ਜੀ ਦੀ ਬਾਣੀ ਪਰਿਭਾਸ਼ਿਕ ਸ਼ਬਦਾਵਲੀ ਨਾਲ ਭਰਪੂਰ ਪਰ ਗੁਰੂ ਰਾਮਦਾਸ ਜੀ ਦੀ ਬਾਣੀ ਸਰਲ ਤੇ ਸਾਧਾਰਣ ਲੋਕਾਂ ਦੀ ਭਾਸ਼ਾ ਦੇ ਨੇੜੇ ਹੈ। ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਸਥਾਪਤ ਕੀਤੇ ਗੁਰਮਤਿ ਸਿਧਾਂਤਾਂ ਨੂੰ ਵਿਸਤ੍ਰਿਤ ਰੂਪ ਵਿਚ ਸਪਸ਼ਟ ਕਰਨ ਦਾ ਸਫ਼ਲ ਯਤਨ ਕੀਤਾ ਹੈ। ਸ਼ਬਦ ਗੁਰੂ ਦੀ ਮਹੱਤਤਾ ਨੂੰ ਆਪ ਨੇ ਬਾਣੀ ਵਿਚ ਅਨੇਕ ਵਾਰ ਪ੍ਰਗਟ ਕੀਤਾ ਹੈ! ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਅਤੇ ਸਥਾਪਨਾ ਤੋਂ ਪਹਿਲਾਂ ਹੀ ਆਪਦੀ ਬਾਣੀ ਵਿਚ ਬਾਣੀ ਗੁਰੂ ਦੇ ਪ੍ਰਤੱਖ ਝਲਕਾਰੇ ਦਿਸਦੇ ਹਨ:-

*ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ॥*
*ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ॥*

*(797)*

*ਰਤਨਾ ਰਤਨ ਪਦਾਰਥ ਬਹੁ ਸਾਗਰ ਭਰਿਆ ਰਾਮ॥*

*ਬਾਣੀ ਗੁਰਬਾਣੀ ਲਾਗੇ ਤਿਨੁ ਹਥਿ ਚੜਿਆ ਰਾਮ॥*
*ਗੁਰਬਾਣੀ ਲਾਗੇ ਤਿਨ ਹਥ ਚੜਿਆ ਨਿਰਮੋਲਕੁ ਰਤਨ ਅਪਾਰਾ॥*
*ਹਰਿ ਹਰਿ ਨਾਮ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ॥*
*(442)*
*ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ॥*
*ਗੁਰ ਬਾਣੀ ਕਹੈ ਸੇਵਕ ਜਨ ਮਾਨੈ ਪਰਤਖਿ ਗੁਰੂ ਨਿਸਤਾਰੇ॥*
*ਅੰਮ੍ਰਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨਿ ਆਇ॥*
*ਹਿਰਦੈ ਕਮਲੁ ਪਰਗਾਸਿਆ ਜੋਤੀ ਜੋਤਿ ਮਿਲਾਇ॥*
(1423)

ਉਨ੍ਹਾਂ ਦਾ ਮਨ ਗੁਰੂ ਦੀ ਭਗਤੀ, ਪ੍ਰੇਮ, ਵੈਰਾਗ ਅੰਮ੍ਰਿਤ ਰਸ ਤੇ ਅਨੰਦ ਦਾ ਅਮੁਕ ਭੰਡਾਰ ਸੀ। ਉਨ੍ਹਾਂ ਦੀ ਬਾਣੀ ਵਿਚੋਂ ਇਸ ਤਰ੍ਹਾਂ ਦੇ ਭਾਵ ਡੁੱਲ-ਡੁੱਲ ਪੈਂਦੇ ਹਨ। ਵਿਸ਼ੇਸ਼ ਕਰਕੇ ਆਸਾ ਰਾਗ ਵਿਚ ਜੋ ਛੰਤ ਉਨ੍ਹਾਂ ਦੇ ਹਨ ਉਹ ਪ੍ਰੇਮ ਬਾਣੀ ਦਾ ਉੱਤਮ ਨਮੂਨਾ ਹਨ। ਗੁਰਮਤਿ ਮਰਿਆਦਾ ਅਨੁਸਾਰ ਇਹ 24 ਛੰਤਾਂ ਦਾ ਆਸਾ ਦੀ ਵਾਰ ਦੀ ਹਰ ਪਉੜੀ ਦੇ ਆਰੰਭ ਵਿਚ ਗਾਇਨ ਕੀਤਾ ਜਾਂਦਾ ਹੈ। ਇਨ੍ਹਾਂ ਦੇ ਗਾਇਨ ਨਾਲ ਆਸਾ ਦੀ ਵਾਰ ਦਾ ਕੀਰਤਨ ਰਸਮਈ ਹੋ ਜਾਂਦਾ ਹੈ ਅਤੇ ਅੰਮ੍ਰਿਤ ਵੇਲੇ ਦੇ ਸ਼ਾਂਤ ਵਾਤਾਵਰਣ ਵਿਚ ਇਨ੍ਹਾਂ ਛੰਤਾਂ ਦਾ ਕੀਰਤਨ ਬਹੁਤ ਮਨਮੋਹਕ ਤੇ ਮੰਤਰ ਮੁਗਧ ਕਰ ਲੈਣ ਵਾਲਾ ਹੁੰਦਾ ਹੈ। ਆਸਾ ਦੀ ਵਾਰ ਦੇ ਮੁਢ ਵਿਚ ਗਾਇਆ ਜਾਂਦਾ ਇਹ ਸਲੋਕ ਸ਼ਰੋਤਿਆਂ ਦੇ ਮਨਾ ਤੇ ਜਾਦੂ ਕਰਨ ਵਾਲਾ ਹੈ ਤੇ ਬਿਰਤੀ ਨੂੰ ਇਕਾਗਰ ਕਰ ਦਿੰਦਾ ਹੈ। ਗੁਰਵਾਕ ਹੈ:-
*ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮ ਰਤੰਨਾ ਰਾਮ ਰਾਜੇ॥*
*ਮਨ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ॥*
*ਗੁਰਮੁਖ ਰੰਗ ਚਲੂਲਿਆ ਮੇਰਾ ਮਨੁ ਤਨੋ ਭਿੰਨਾ॥*
*ਜਨੁ ਨਾਨਕ ਮੁਸਕ ਝਕੋਲਿਆ ਸਭ ਜਨਮ ਧੰਨ ਧੰਨਾ॥*
(448)

ਗੁਰਮਤਿ ਅਨੁਸਾਰ ਗੁਰੂ ਹੀ ਸਿੱਖਾਂ ਦਾ ਸਭ ਤੋਂ ਵੱਡਾ ਇਸ਼ਟ ਹੈ। ਗੁਰੂ ਰਾਮ ਦਾਸ ਜੀ ਗੁਰੂ ਦੇ ਪ੍ਰੇਮ ਵਿਚ ਪੂਰੀ ਤਰ੍ਹਾਂ ਰੰਗੇ ਹੋਏ ਸਨ। ਉਨ੍ਹਾਂ ਨੇ ਗੁਰੂ ਅਮਰਦਾਸ ਜੀ ਦੀ ਹਰ ਆਗਿਆ ਦਾ ਪਾਲਣ ਬੜੀ ਸ਼ਰਧਾ ਤੇ ਸਮਰਪਣ ਦੀ ਭਾਵਨਾ ਨਾਲ ਕੀਤਾ। ਗੁਰੂ ਜੀ ਦੀ ਪ੍ਰਸੰਨਤਾ ਲਈ ਉਨ੍ਹਾਂ ਨੇ ਇਕੋ ਥੜ੍ਹੇ ਨੂੰ ਕਈ ਵਾਰ ਢਾਹਿਆ ਅਤੇ ਕਈ ਵਾਰ ਬਣਾਇਆ। ਅਸਲ ਵਿਚ ਇਹ ਗੁਰੂ ਪ੍ਰਤੀ ਵਿਸ਼ਵਾਸ ਅਤੇ ਸ਼ਰਧਾ ਭਾਵ ਦੀ ਪਰੀਖਿਆ ਸੀ। ਉਹ ਇਸ ਪਰੀਖਿਆ ਵਿਚੋਂ ਪਾਸ ਹੋ ਕੇ ਗੁਰੂ ਪਦਵੀ ਦੇ ਅਧਿਕਾਰੀ ਬਣੇ। ਗੁਰੂ ਦੀ ਵਡਿਆਈ, ਗੁਰੂ ਦਾ ਪਿਆਰ, ਗੁਰੂ ਦਾ ਭਰੋਸਾ ਆਪ ਦੀ ਬਾਣੀ ਦਾ ਮੁਖ ਵਿਸ਼ਾ ਹੈ। ਉਨ੍ਹਾਂ ਦੀ ਬਾਣੀ ਵਿਚੋਂ ਕੁਝ ਉਦਾਹਰਣਾਂ ਇਸ ਪ੍ਰਕਾਰ ਹਨ: -
*ਤਿਸ ਗੁਰ ਕਉ ਹਉ ਵਾਰਿਆ ਜਿਨ ਹਰਿ ਕੀ ਹਰਿ ਕਥਾ ਸੁਣਾਈ॥*
*ਤਿਸ ਗੁਰ ਕਉ ਸਦ ਬਲਿਹਾਰਣੈ ਜਿਨਿ ਹਰਿ ਸੇਵਾ ਬਣਤ ਬਣਾਈ॥*
*(588)*
*ਸਤਿਗੁਰ ਮੇਰਾ ਸਦਾ ਸਦਾ ਨ ਆਵੈ ਨ ਜਾਇ॥*
*ਉਹ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥*
*(758)*
*ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ॥*
*ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ॥ (449)*
*ਝਖੜ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥*
*ਸਮੁੰਦੁ ਸਾਗਰ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥*
*ਜਿਉਂ ਪ੍ਰਾਣੀ ਜਲ ਬਿਨ ਹੈ ਮਰਤਾ ਤਿਉਂ ਸਿਖ ਗੁਰ ਬਿਨ ਮਰ ਜਾਈ॥*
*ਜਿਉਂ ਧਰਤੀ ਸੋਭ ਕਰੇ ਜਲ ਬਰਸੈ ਤਿਉਂ ਸਿਖੁ ਗੁਰ ਮਿਲਿ ਬਿਗੁਸਾਈ॥*
*(758)*

ਗਉੜੀ ਰਾਗ ਵਿਚ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ ਕਿ ਦੁਨੀਆਂ ਦੀਆਂ ਹੋਰ ਸਭ ਪ੍ਰੀਤਾਂ ਕੱਚੀਆਂ ਤੇ ਬਿਨਸਨ ਹਾਰ ਹਨ। ਗੁਰੂ ਦੀ ਪ੍ਰੀਤੀ ਹੀ ਸੱਚੀ ਹੈ ਜੋ ਮਨੁੱਖ ਨੂੰ ਸੱਚਾ ਸੁਖ ਦੇ ਸਕਦੀ ਹੈ। ਇਸ ਲਈ ਗੁਰਸਿਖਾਂ ਨੂੰ ਗੁਰੂ ਨਾਲ ਹੀ ਪ੍ਰੀਤ ਹੁੰਦੀ ਹੈ। ਜਿਵੇਂ ਭੁਖੇ ਵਿਅਕਤੀ ਨੂੰ ਅੰਨ ਦੀ ਚਾਹਨਾ ਹੁੰਦੀ ਹੈ ਇਸੇ ਤਰ੍ਹਾਂ ਸਿਖਾਂ ਦੇ ਅੰਦਰ ਗੁਰੂ ਨਾਲ ਜੁੜਨ ਦੀ ਤਾਂਘ ਹੁੰਦੀ ਹੈ। ਗੁਰਵਾਕ ਹੈ:-
ਭੁਖੇ ਪ੍ਰੀਤਿ ਹੋਵੈ ਅੰਨੁ ਖਾਇ।
ਗੁਰ ਸਿਖ ਪ੍ਰੀਤਿ ਗੁਰ ਮਿਲਿ ਆਘਾਇ।

ਗੁਰੂ ਤੇ ਸਿਖ ਦੀ ਪ੍ਰੀਤ ਇਕ ਪਾਸੜ ਨਹੀ ਇਹ ਦੁਵੱਲੀ ਪ੍ਰਕਿਰਿਆ ਹੈ। ਸਰਧਾ ਨਾਲ ਸਿਖ ਗੁਰੂ ਨੂੰ ਯਾਦ ਕਰਦਾ ਹੈ ਤਾਂ ਗੁਰੂ ਵੀ ਉਸ ਉਤੇ ਕਿਰਪਾ ਦ੍ਰਿਸ਼ਟੀ ਰਖਦਾ ਹੈ। ਗੁਰੂ ਜੀ ਨੇ ਫੁਰਮਾਇਆ ਹੈ:-

*ਮਾਤਾ ਪ੍ਰੀਤਿ ਕਰੇ ਪੁਤੁ ਖਾਇ।*
*ਮੀਨੇ ਪ੍ਰੀਤਿ ਭਈ ਜਲ ਨਾਇ।*
*ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ।* (164)

ਇਹ ਗੁਰੂ ਹੀ ਜਾਣਦਾ ਹੈ ਕਿ ਗੁਰਸਿਖ ਦੀ ਤਰੱਕੀ ਅਤੇ ਉਸ ਦੀ ਖੁਸ਼ਹਾਲੀ ਕਿਵੇਂ ਹੋ ਸਕਦੀ ਹੈ? ਮਨੁਖ ਨੂੰ ਆਪਣੇ ਭਲੇ ਬੁਰੇ ਦੀ ਸੋਝੀ ਨਹੀਂ ਹੁੰਦੀ। ਗੁਰੂ ਦੀ ਸ਼ਰਨ ਵਿਚ ਜਾ ਕੇ ਹੀ ਉਸਦੀਆਂ ਮੁਸ਼ਕਲਾਂ ਅਤੇ ਦੁਖਾਂ ਦਾ ਅੰਤ ਹੁੰਦਾ ਹੈ। ਗੁਰੂ ਜੀ ਨੇ ਫੁਰਮਾਇਆ ਹੈ:-

*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ*
*ਸਾ ਬਿਧਿ ਤੁਮ ਹਰਿ ਜਾਨਹੁ ਆਪੇ।*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ*
*ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ।*
*ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ।*
*ਜਿਤੁ ਮਿਲਿਐ ਚੂਕੇ ਸਭ ਸੋਗ ਸੰਤਾਪੇ।*
(167)

ਪਰਮਾਤਮਾ ਦੇ ਦਰ ਤੇ ਕਬੂਲ ਹੋਣ ਲਈ ਸਿਖ ਸ਼ਰਧਾ ਸਹਿਤ ਗੁਰੂ ਦੇ ਦੁਆਰੇ ਤੇ ਜਾਂਦੇ ਹਨ ਅਤੇ ਗੁਰਬਾਣੀ ਦਾ ਪਾਠ ਕਰਦੇ ਹਨ ਤੇ ਕੀਰਤਨ ਸੁਣਦੇ ਹਨ। ਸਿਰਫ਼ ਉਨ੍ਹਾਂ ਗੁਰਸਿਖਾਂ ਦੀ ਹੀ ਘਾਲ ਕਮਾਈ ਸਫਲ ਹੁੰਦੀ ਹੈ ਜੋ ਗੁਰੂ ਦੀ ਆਗਿਆ ਵਿਚ ਰਹਿੰਦੇ ਹਨ ਗੁਰੂ ਦੀ ਖੁਸ਼ੀ ਲੈਣ ਵਾਲੇ ਸਿੰਖਾਂ ਤੇ ਹੀ ਪਰਮਾਤਮਾ ਦੀ ਪ੍ਰਸੰਨਤਾ ਹੁੰਦੀ ਹੈ। ਗੁਰੂ ਰਾਮਦਾਸ ਜੀ ਦਾ ਮਹਾਵਾਕ ਹੈ:-

*ਸੇਵਕ ਸਿਖ ਪੂਜਣ ਸਭਿ ਅਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ।*
*ਗਾਵਿਆ ਸੁਣਿਆ ਤਿਨਾ ਕਾ ਹਰਿ ਥਾਇ ਪਾਵੈ*
*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ।* (669)

ਸਤਿਗੁਰ ਦੀ ਸ਼ਰਨ ਵਿਚ ਉਹ ਸਿਖ ਹੀ ਰਹਿੰਦੇ ਹਨ ਜਿਨ੍ਹਾਂ ਨੂੰ ਸਤਿਗੁਰ ਨਾਲ ਸਚਾ ਪਿਆਰ ਹੁੰਦਾ ਹੈ। ਜਿਹੜੇ ਮਨਮੁਖ ਮੋਹ ਮਾਇਆ ਵਿਚ ਫਸੇ ਹੁੰਦੇ ਹਨ ਉਨ੍ਹਾਂ ਨੂੰ ਸਤਿਗੁਰ ਦੀ ਸੰਗਤ ਚੰਗੀ ਨਹੀਂ ਲਗਦੀ। ਉਹ ਗੁਰੂ ਦੀ ਗੋਦ ਵਿਚ ਬੈਠਣਾ ਪਸੰਦ ਨਹੀਂ ਕਰਦੇ। ਕਿਉਂਕਿ ਸਤਿਗੁਰ ਦੇ ਦਰਬਾਰ ਵਿਚ ਸਚ ਨਾਮ ਦੀ ਅੰਮ੍ਰਿਤ ਵਰਖਾ ਹੁੰਦੀ ਹੈ। ਮਨਮੁਖਾਂ ਦੇ ਮਨ ਵਿਚ ਕੂੜ ਭਰਿਆ ਹੁੰਦਾ ਹੈ ਇਸ ਲਈ ਗੁਰੂ ਤੋਂ ਉਨ੍ਹਾਂ ਦਾ ਮਨ ਛੇਤੀ ਹੀ ਵੁਚਾਟ ਹੋ ਜਾਂਦਾ ਹੈ। ਕਿਉਂਕਿ ਗੁਰੂ ਦਰਬਾਰ ਵਿਚ ਇਨ੍ਹਾਂ ਮਨਮੁਖਾਂ ਦੇ ਵਿਸ਼ੇ ਵਿਕਾਰ ਅਤੇ ਚਸਕੇ ਪੂਰੇ ਨਹੀਂ ਹੁੰਦੇ ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ:-

*ਜਿਨ ਕੇ ਚਿਤ ਕਠੋਰਿ ਹਹਿ ਸੇ ਬਹਹਿ ਨ ਸਤਿਗੁਰ ਪਾਸਿ*
*ਓਥੈ ਸਚੁ ਵਰਤਦਾ ਕੂੜਿਆਰਾਂ ਚਿਤ ਉਦਾਸਿ।*
*ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ।*
*ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ।*
*ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ।* (314)

ਦੇਖਾ ਦੇਖੀ ਅਤੇ ਰੀਸੋ ਰੀਸੀ ਬਹੁਤ ਸਾਰੇ ਲੋਕ ਧਾਰਮਕ ਹੋਣ ਦਾ ਦਾਅਵਾ ਕਰਦੇ ਹਨ ਪਰ ਅਜਿਹੇ ਵਿਰਲੇ ਹੀ ਸੇਵਕ ਹੁੰਦੇ ਹਨ ਜੋ ਸਚ ਮੁਚ ਇਕ ਮਨ ਇਕ ਚਿਤ ਹੋਕੇ ਪਰਮਾਤਮਾ ਦੀ ਅਰਾਧਨਾ ਕਰਦੇ ਹਨ। ਅਜਿਹੇ ਸੰਤਾਂ ਭਗਤਾਂ ਦਾ ਸੰਸਾਰ ਵਿਚ ਵੱਡਾ ਮਹਤਵ ਹੁੰਦਾ ਹੈ। ਉਨ੍ਹਾਂ ਦੀ ਬਰਕਤ ਨਾਲ ਹੀ ਸੰਸਾਰ ਦੇ ਹੋਰ ਕਰੋੜਾਂ ਲੋਕਾਂ ਦਾ ਵੀ ਭਲਾ ਹੁੰਦਾ ਹੇ । ਗੁਰੂ ਰਾਮਦਾਸ ਜੀ ਅਜਿਹੇ ਭਲੇ ਪੁਰਸ਼ਾ ਉਤੋਂ ਬਲਿਹਾਰ ਜਾਂਦੇ ਹਨ ਤੇ ਬਾਣੀ ਵਿਚ ਉਨ੍ਹਾਂ ਦੀ ਮਹਿਮਾ ਇਉਂ ਪ੍ਰਗਟ ਕਰਦੇ ਹਨ:-

*ਜੋ ਤੁਧ ਸਚ ਧਿਆਇਦੇ ਸੇ ਵਿਰਲੇ ਥੋੜੇ।*
*ਜੋ ਮਨਿ ਚਿਤ ਏਕ ਅਰਾਧਦੇ ਤਿਨ ਕੀ ਬਰਕੰਤ ਖਾਹਿ ਅਸੰਖ ਕਰੋੜੇ।*
(306)

*ਸੁਤਿਆ ਗੁਰ ਸਲਾਹੀਐ ਉਠਦਿਆ ਭੀ ਗੁਰ ਅਲਾਉ।*
*ਕੋਈ ਐਸਾ ਗੁਰਮੁਖਿ ਜੇ ਮਿਲੈ ਹਉ ਤਾਕੇ ਧੋਵਾ ਪਾਇ।*

ਸੰਸਾਰ ਵਿਚ ਅੰਮ੍ਰਿਤ ਦਾ ਮਹਤਵ ਪੁਰਾਣੇ ਸਮੇਂ ਤੋਂ ਹੀ ਮੰਨਿਆ ਗਿਆ ਹੈ ਅਤੇ ਇਸਨੂੰ ਗੁਰਮਤਿ ਦੇ ਮਾਰਗ ਤੇ ਚਲ ਕੇ ਹੀ ਪਾਇਆ ਜਾ ਸਕਦਾ ਹੈ। ਇਸ ਅੰਮ੍ਰਿਤ ਨਾਲ ਹੀ ਮਾਇਆ ਦੀ ਬਿਖ ਦੂਰ ਹੋ ਸਕਦੀ ਹੈ ਤੇ ਸੁਕੇ ਮਨ ਵਿਚ ਖੇੜਾ ਆ ਸਕਦਾ ਹੈ। ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ:-

ਅੰਮ੍ਰਿਤ ਹਰਿ ਹਰਿ ਨਾਮੁ ਹੈ ਮੇਰੀ ਜਿੰਦੜੀਏ ਅੰਮ੍ਰਿਤ ਗੁਰਮਤਿ ਪਾਏ ਰਾਮ
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੜੀਏ ਹਰਿ ਅੰਮ੍ਰਿਤ ਬਿਖੁ ਲਹਿ ਜਾਏ ਰਾਮ। (538)

ਗੁਰੂ ਪਦਵੀ ਪ੍ਰਾਪਤ ਕਰਨ ਤੋਂ ਪਹਿਲਾਂ ਗੁਰੂ ਰਾਮਦਾਸ ਜੀਂ ਨੇ ਇਕ ਗੁਰਸਿਖੁ ਦੇ ਆਦਰਸ਼ ਨੂੰ ਪੇਸ਼ ਕੀਤਾ। ਉਨ੍ਹਾਂ ਲੱਗਪੱਗ 28 ਸਾਲ ਗੁਰਸਿੱਖੀ ਦੀ ਕਮਾਈ ਕੀਤੀ। ਆਪ ਭਾਵੇ ਗੁਰੂ ਅਮਰਦਾਸ ਜੀ ਦੇ ਦਾਮਾਦ ਸਨ ਪਰ ਉਨ੍ਹਾਂ ਨੇ ਸੰਸਾਰੀ ਰਿਸ਼ਤੇ ਨੂੰ ਕਦੇ ਮੁੱਖ ਨਹੀਂ ਰਖਿਆ। ਉਹ ਆਪਣੇ ਆਪ ਨੂੰ ਉਨ੍ਹਾਂ ਦਾ ਇਕ ਸਿੱਖ ਸੇਵਾਦਾਰ ਹੀ ਸਮਝਦੇ ਰਹੇ ਇਸਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਉਨ੍ਹਾਂ ਵਿਚ ਰੰਚਕ ਮਾਤ੍ਰ ਵੀ ਹਉਮੈ ਅਤੇ ਸੰਸਾਰੀ ਵਡਿਆਈ ਦੀ ਭਾਵਨਾ ਨਹੀਂ ਸੀ। ਗੁਰੂ ਦੇ ਨਾਲ ਉਹ ਸੰਗਤ ਨੂੰ ਵੀ ਗੁਰੂ ਰੂਪ ਸਮਝਦੇ ਸਨ। ਸਾਰੇ ਸਿੱਖਾਂ ਵਿਚ ਹੀ ਉਨ੍ਹਾਂ ਨੂੰ ਗੁਰੂ ਨੈਜ਼ਰ ਆਉਂਦਾ ਸੀ। ਇਸ ਲਈ ਉਨ੍ਹਾਂ ਦੇ ਮਨ ਵਿਚ ਗੁਰਸਿੱਖਾਂ ਦਾ ਵੀ ਅਥਾਹ ਪਿਆਰ ਤੇ ਸਤਿਕਾਰ ਸੀ। ਉਨ੍ਹਾਂ ਦੀ ਬਾਣੀ ਵਿਚ ਗੁਰਸਿੱਖਾਂ ਨੂੰ ਵੀ ਬਹੁਤ ਉਚਾ ਦਰਜਾ ਦਿੱਤਾ ਗਿਆ ਉਨ੍ਹਾਂ ਦੀ ਮਹਿਮਾ ਗਾਈ ਗਈ ਹੈ। ਗੁਰੂ ਜੀ ਫੁਰਮਾਉਂਦੇ ਹਨ: -

*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ॥*
*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮ ਕਹਿਆ॥*
*(593)*

*ਜੋ ਗੁਰਸਿਖ ਗੁਰ ਸੇਵਦੇ ਸੇ ਪੁੰਨ ਪਰਾਣੀ॥*
*ਜਨ ਨਾਨਕ ਤਿਨ ਕਉ ਵਾਰਿਆ ਸਦਾ ਸਦਾ ਕੁਰਬਾਣੀ॥*
*(725)*

*ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸ ਸੁਣਾਵੈ॥*
*ਜਨ ਨਾਨਕ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪ ਜਪੈ ਅਵਰਹ ਨਾਮ ਜਪਾਵੈ॥* *(305)*

*ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰ ਲੰਘਾਇ॥*
*ਗੁਰਸਿਖਾ ਕੀ ਹਰਿ ਧੂੜਿ ਦੇਹ ਹਮ ਪਾਪੀ ਭੀ ਗਤਿ ਪਾਹਿ॥*
(1424)

ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਗੁਰਸਿਖਾਂ ਦੀ ਰਹਿਣੀ ਬਹਿਣੀ ਦਾ ਵੀ ਵਿਸਤਾਰ ਸਹਿਤ ਵਰਣਨ ਕੀਤਾ ਗਿਆ ਹੈ। ਉਨ੍ਹਾਂ ਨੇ ਗੁਰਸਿੱਖਾਂ ਦੇ ਸਵੇਰੇ ਉਠ ਕੇ ਨਾਮ ਜਪਣ, ਇਸਨਾਨ ਕਰਨ ਗੁਰਬਾਣੀ ਪੜ੍ਹਨ ਅਤੇ ਹਰ ਵੇਲੇ ਦੇ ਸਿਮਰਨ ਨੂੰ ਗੁਰਸਿਖੀ ਜੀਵਨ ਦਾ ਆਦਰਸ਼ ਦਸਿਆ ਹੈ। ਉਨ੍ਹਾਂ ਨੇ ਫੁਰਮਾਇਆ ਹੈ:-

*ਗੁਰ ਸਤਿਗੁਰ ਕਾ ਜੋ ਸਿਖ ਅਖਾਏ ਸੁ ਭਲਕੇ ਉਠਿ ਹਰਿ ਨਾਮ ਧਿਆਵੈ॥*
*ਉਦਮ ਕਰੇ ਭਲਕੇ ਪਰਭਾਤੀ ਇਸਨਾਨ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸ ਗੁਰੂ ਹਰਿ ਹਰਿ ਜਪੁ ਜਾਪੈ ਸਭ ਕਿਲ ਵਿਖ ਪਾਪ ਦੋਖ ਲਹਿ ਜਾਵੈ॥*
*ਫਿਰ ਚੜੈ ਦਿਵਸੁ ਗੁਰਬਾਣੀ ਗਾਵੈ ਬਹਿਦਿਆ ਉਠਦਿਆ ਹਰਿ ਨਾਮ ਧਿਆਵੈ॥*
*(305)*

ਗੁਰੂ ਜੀ ਅਨੁਸਾਰ ਗੁਰੂ ਦਾ ਸਿੱਖ ਸਦਾ ਹੁਕਮ ਰਜਾਈ ਵਿਚ, ਗੁਰਕੇ ਭਾਣੇ ਵਿਚ, ਸਬਰ ਸੰਤੋਖ ਵਿਚ, ਦੁਖ ਸੁਖ ਨੂੰ ਇਕ ਸਮਾਨ ਸਮਝਦਾ ਹੋਇਆ ਗੁਰੂ ਤੇ ਆਪਣੀ ਟੇਕ ਰਖਕੇ ਜਿਉਂਦਾ ਹੈ। ਜੇ ਗੁਰੂ ਉਸਤੇ ਪ੍ਰਸੰਨ ਹੋਵੇ ਉਹ ਤਾਂ ਵੀ ਗੁਰੂ ਦੇ ਚਰਨਾਂ ਦੀ ਧੂੜ ਬਣਕੇ ਰਹਿੰਦਾ ਹੈ। ਆਪਣੀ ਵਡਿਆਈ ਨਹੀਂ ਸਮਝਦਾ ਜੇ ਗੁਰੂ ਉਸਨੂੰ ਤਾੜਨਾ ਕਰੇ ਇਸ ਵਿਚ ਵੀ ਉਹ ਆਪਣਾ ਭਲਾ ਸਮਝਦਾ ਹੈ। ਉਹ ਬੁਰਾ ਨਹੀਂ ਮਨਾਉਂਦਾ ਜਿਵੇਂ ਗੁਰੂ ਰਾਮਦਾਸ ਜੀ ਨੇ ਇਸ ਮਹਾਵਾਕ ਵਿਚ ਦਸਿਆ ਹੈ:-

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥*
*(757)*

*ਇਕ ਦਾਨੁ ਮੰਗੈ ਨਾਨਕ ਵੇਚਾਰਾ ਹਰਿ ਦਾਸਨਿ ਦਾਸ ਕਰਾਈ॥*
*ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ॥*
*(758)*

ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਵਲੋਂ ਪਰਮਾਤਮਾ ਦੇ ਇਕ ਹੋਣ ਦੇ ਸਿਧਾਂਤ (ਇਕ ਈਸ਼ਵਰਵਾਦ) ਨੂੰ ਦ੍ਰਿੜ ਕਰਵਾਇਆ ਹੈ। ਉਨ੍ਹਾਂ ਦੀ ਨਜ਼ਰ ਵਿਚ ਪਰਮਾਤਮਾ ਦੀ ਹੋਂਦ ਇੰਨੀ ਵਿਆਪਕ ਹੈ ਕਿ ਗੁਰੂ ਤੇ ਚੇਲਾ ਵੀ ਉਨ੍ਹਾਂ ਨੂੰ ਇਕੋ ਰੂਪ ਹੀ ਵਿਖਾਈ ਦਿੰਦੇ ਸਨ। ਗੁਰੂ ਚੇਲੇ ਦੇ ਇਕ ਹੋਣ ਦਾ ਇਹੋ ਸਿਧਾਂਤ ਪਿਛੋਂ ਜਾ ਕੇ ਖਾਲਸਾ ਦੀ ਸਾਜਨਾ ਅਤੇ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦੀ ਪਦਵੀ ਦਾ ਅਧਾਰ ਸਾਬਿਤ ਹੋਇਆ ਹੈ। ਇਸ ਬਾਰੇ ਗੁਰੂ ਜੀ ਦਾ ਬਚਨ ਹੈ:-

*ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ॥*
*ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ॥*
*(758)*

*ਗੁਰੂ ਸਿਖ ਸਿਖ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥*
*ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ॥*
*(444)*

ਗੁਰ ਸਿੱਖਾਂ ਦੇ ਟਾਕਰੇ ਤੇ ਮਨਮੁਖਾਂ ਦਾ ਜੀਵਨ ਬਿਲਕੁਲ ਵਖਰੇ ਢੰਗ ਦਾ ਹੁੰਦਾ ਹੈ। ਇਨ੍ਹਾਂ ਦਾ ਆਸੋ ਵਿਚ ਕੋਈ ਮੇਲ ਨਹੀਂ ਹੋ ਸਕਦਾ। ਮਨਮੁਖਾਂ ਦੀ ਨਿਸ਼ਾਨੀ ਵਡੀ ਇਹ ਹੈ ਕਿ ਉਹ ਸਦਾ ਮਾਇਆ ਲੋਭ ਅਤੇ ਨਿਜੀ ਹਉਮੇਂ ਨੂੰ ਹੀ ਮੁਖ ਰਖਦੇ ਹਨ। ਉਨ੍ਹਾਂ ਦੇ ਮਨ ਵਿਚ ਨਾਮ ਦੀ ਕੋਈ ਕਦਰ ਨਹੀਂ ਹੁੰਦੀ। ਉਨ੍ਹਾਂ ਦੇ ਜੀਵਨ ਦਾ ਅਧਾਰ ਝੂਠ ਹੀ ਝੂਠ ਹੁੰਦਾ ਹੈ। ਮਨਮੁਖ ਬਾਰੇ ਰੋਸ਼ਨੀ ਪਾਉਂਦਿਆਂ ਗੁਰੂ ਜੀ ਨੇ ਵਰਣਨ ਕੀਤਾ ਹੈ:-

*ਮਨਮੁਖਿ ਮਾਇਆ ਮੋਹੁ ਹੈ ਨਾਮਿ ਨ ਲਗੈ ਪਿਆਰੁ॥*
*ਕੂੜੁ ਕਮਾਵੈ ਕੂੜੁ ਸੰਘਰੈ ਕੂੜਿ ਕਰੈ ਆਹਾਰੁ॥ (1423)*

ਸਿੱਖਾਂ ਦੇ ਅਰੋਗ ਜੀਵਨ ਲਈ ਵੀ ਗੁਰੂ ਜੀ ਦੀ ਬਾਣੀ ਗਿਆਨ ਦਾ ਵਡਾ ਸਰੋਤ ਹੈ। ਆਮ ਤੌਰ ਤੇ ਜਾਇਦਾਦਾਂ ਦੇ ਝਗੜੇ ਪਰਿਵਾਰਾਂ ਵਿਚ ਹੁੰਦੇ ਹੀ ਰਹਿੰਦੇ ਹਨ। ਇਸ ਸਬੰਧ ਵਿਚ ਗੁਰੂ ਦੀ ਅਗਵਾਈ ਬਹੁਤ ਮਹੱਤਵ ਰਖਦੀ ਹੈ। ਇਸ ਵਿਚੋਂ ਰਿਸ਼ਤਿਆਂ ਨੂੰ ਕਾਇਮ ਰਖਣ ਤੇ ਜੋਰ ਦਿਤਾ ਗਿਆ ਹੈ। ਪ੍ਰਿਥੀ ਚੰਦ ਜਦੋਂ ਗੁਰਿਆਈ ਨਾ ਮਿਲਣ ਤੇ ਝਗੜਾ ਕਰਨ ਲੱਗਾ ਤਾਂ ਉਨ੍ਹਾਂ ਨੇ ਉਸਦੇ ਪਰਥਾਇ ਇਹ ਸ਼ਬਦ ਉਚਾਰਿਆ ਸੀ:

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥*
(1200)

ਨਾਮ ਦੀ ਪ੍ਰਾਪਤੀ ਗੁਰਮਤਿ ਦਾ ਸਭ ਤੋਂ ਉਚਾ ਲਕਸ਼ ਹੈ। ਗੁਰਮਤਿ ਵਿਚ ਨਾਮ ਦਾ ਅਰਥ ਕੋਈ ਅੱਖਰ ਜਾਂ ਸ਼ਬਦ ਨਹੀਂ ਹੈ। ਨਾਮ ਪਰਮਾਤਮਾ ਦੀ ਪ੍ਰਤੱਖ ਹੋਂਦ ਹੈ ਜੋ ਭਗਤਾਂ ਦੇ ਹਿਰਦੇ ਵਿਚ ਪ੍ਰਗਟ ਹੁੰਦੀ ਹੈ। ਇਹ ਹੋਂਦ ਸਰਵ ਵਿਆਪੀ ਤੇ ਸ੍ਰਿਸ਼ਟੀ ਦਾ ਅਧਾਰ ਹੈ। ਗੁਰੂ ਰਾਮਦਾਸ ਜੀ ਨੇ ਹਰਿ ਨਾਮ ਦੀ ਮਹੱਤਤਾ ਨੂੰ ਆਪਣੀ ਬਾਣੀ ਵਿਚ ਵਿਸਥਾਰ ਸਹਿਤ ਪ੍ਰਗਟ ਕੀਤਾ ਹੈ। ਉਨ੍ਹਾਂ ਦਾ ਮਹਾਵਾਕ ਹੈ: -

*ਹਰਿ ਨਾਮ ਹਮਾਰਾ ਪ੍ਰਭੁ ਅਬਿਗਤ ਅਗੋਚਰ ਅਬਿਨਾਸੀ ਪੁਰਖ ਬਿਧਾਤਾ॥*
*ਹਰਿ ਨਾਮ ਹਮ ਸੇਵਹ ਹਰਿ ਨਾਮ ਹਮ ਪੂਜਹ ਹਰਿ ਨਾਮੇ ਹੀ ਮਨ ਰਾਤਾ॥*
*ਹਰਿ ਨਾਮ ਦੀਆ ਗੁਰਿ ਪਰਉਪਕਾਰੀ ਧੰਨੁ ਧੰਨੁ ਗੁਰੂ ਕਾ ਪਿਤਾ ਮਾਤਾ॥*
*ਹਉ ਸਤਿਗੁਰ ਆਪਣੇ ਕਉ ਸਦਾ ਨਮਸਕਾਰੀ ਜਿਤੁ ਮਿਲਿਐ ਹਰਿ ਨਾਮੁ ਮੈ ਜਾਤਾ॥* (592)

ਗੁਰੂ ਅਤੇ ਨਾਮ ਦੀ ਵਡਿਆਈ ਦੇ ਨਾਲ ਨਾਲ ਉਨ੍ਹਾਂ ਦੀ ਬਾਣੀ ਅਕਾਲ ਪੁਰਖ ਵਿਚ ਅਟੁੱਟ ਵਿਸ਼ਵਾਸ ਦਾ ਵੀ ਮਹਾਨ ਪ੍ਰੇਰਨਾ ਸ੍ਰੋਤ ਹੈ। ਆਪਣੀਆਂ ਵਾਰਾਂ ਵਿਚ ਉਨ੍ਹਾਂ ਨੇ ਅਕਾਲ ਪੁਰਖ ਦੇ ਗੁਣਾਂ ਦਾ ਵਿਸਥਾਰ ਸਹਿਤ ਵਰਣਨ ਕੀਤਾ ਹੈ। ਉਨ੍ਹਾਂ ਦਾ ਉਪਦੇਸ਼ ਹੈ ਕਿ ਇਹ ਸਾਰਾ ਸੰਸਾਰ ਅਕਾਲ ਪੁਰਖ ਦੇ ਹੁਕਮ ਵਿਚ ਬਝਿਆ ਹੋਇਆ ਹੈ, ਅਕਾਲ ਪੁਰਖ ਹੀ ਸਭ ਕਰਣ ਕਾਰਣ ਸਮਰੱਥ ਹੈ, ਉਹ ਹੀ ਸਭਨਾਂ ਦਾ ਸੱਚਾ ਮਿੱਤਰ ਤੇ ਰਾਖਾ ਹੈ। ਉਹ ਸਰਬ ਸ਼ਕਤੀਮਾਨ ਹੈ ਉਸਦੀ ਸ਼ਰਨ ਵਿਚ ਕੋਈ ਡਰ ਭਉ ਭਰਮ ਰਖਣ ਦੀ ਲੋੜ ਨਹੀਂ ਹੈ। ਗੁਰੂ ਜੀ ਨੇ ਫੁਰਮਾਇਆ ਹੈ: -

*ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ ਹਰਿ॥*
*ਹਰਿ ਇਕਸੈ ਦਾ ਹੈ ਅਮਰ ਇਕੋ ਹਰਿ ਚਿਤਿ ਧਰਿ॥*
*ਹਰਿ ਤਿਸੁ ਬਿਨੁ ਕੋਈ ਨਹਿ ਡਰੁ ਭ੍ਰਮੁ ਭਉ ਦੂਰਿ ਕਰਿ॥*
*(83)*

*ਸਭ ਕੋ ਤੇਰਾ ਤੂ ਸਭਸੁ ਦਾ ਤੂੰ ਸਭਨਾ ਰਾਸਿ॥*
*ਸਭ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ॥*
*(86)*

*ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥*
*ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥*
*(91)*

*ਤੂੰ ਕਰਣ ਕਾਰਣ ਸਮਰਥੁ ਹੈ ਕਰਤੇ ਮੈ ਤੁਝ ਬਿਨੁ ਅਵਰੁ ਨ ਕੋਈ॥*
*ਤੁਧੁ ਆਪੇ ਸਿਸਟਿ ਸਿਰਜੀਆ ਆਪੇ ਫੁਨਿ ਗੋਈ॥*
*ਸਭ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ॥ (654)*

ਗੁਰੂ ਰਾਮਦਾਸ ਜੀ ਨੇ ਮਨੁੱਖ ਨੂੰ ਇਕੋ ਅਕਾਲ ਜੋਤਿ ਉਤੇ ਟੇਕ ਰੱਖਣ ਦਾ ਉਪਦੇਸ਼ ਕੀਤਾ ਹੈ ਸਤਿਗੁਰਾਂ ਦਾ ਇਹ ਉਪਦੇਸ਼ ਅੱਜ ਜਦੋਂ ਥਾਂ ਥਾਂ ਅਖੌਤੀ ਗੁਰੂ-ਡੇਰੇਦਾਰ ਤੇ ਲੋਕਾਂ ਦੀਆ ਕਮੀਆਂ ਕਮਜ਼ੋਰੀਆ, ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਨੂੰ ਭਾਂਪਦਿਆਂ ਉਨ੍ਹਾਂ ਦਾ ਭਰਪੂਰ ਸ਼ੋਸ਼ਣ ਕਰ ਰਹੇ ਹਨ, ਬਹੁਤ ਮਹੱਤਵ ਰਖਦਾ ਹੈ ਅਤੇ ਭੁੱਲੜ ਲੋਕਾਂ ਨੂੰ ਚਾਨਣ

ਪਾਉਂਦਾ ਹੈ। ਮਨੁੱਖ ਨੂੰ ਅਜਿਹੇ ਪਰਿਪੂਰਣ, ਸਰਬ ਸਮਰੱਥ ਪ੍ਰਭੂ ਦਾ ਹੀ ਆਸਰਾ ਅਤੇ ਓਟ ਚਿਤ ਵਿਚ ਰਖਣੀ ਚਾਹੀਦੀ ਹੈ। ਉਸ ਮਹਾਨ ਸ਼ਕਤੀ ਨੂੰ ਛੱਡ ਕੇ ਕਿਸੇ ਹੋਰ ਅਗੇ ਹੱਥ ਨਹੀਂ ਅੱਡਣੇ ਚਾਹੀਦੇ। ਕਿਸੇ ਮਨੁੱਖ ਨੂੰ ਦਾਤਾ ਸਮਝਣ ਵਿਚ ਮਨੁੱਖ ਨੂੰ ਲੱਜਾ ਮਹਿਸੂਸ ਕਰਨੀ ਚਾਹੀਦੀ ਹੈ ਕਿਉਂਕਿ ਪਰਮਾਤਮਾ ਸਭਨਾਂ ਵਿਚ ਇਕ ਸਮਾਨ ਵਰਤਦਾ ਹੈ। ਇਸ ਸਬੰਧੀ ਸਤਿਗੁਰਾਂ ਦਾ ਉਪਦੇਸ਼ ਸਪੱਸ਼ਟ ਹੈ। ਗੁਰਵਾਕ ਹੈ:-

*ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ॥*
*ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ॥*
*ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ॥ (590)*

ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਨੂੰ ਛੱਡ ਕੇ ਹੋਰ ਕਿਸੇ ਦੀ ਆਸ ਵੀ ਨਹੀਂ ਰਖਣੀ ਚਾਹੀਦੀ ਕਿਉਂਕਿ ਮਾਇਆ ਮੋਹ ਕੁਟੰਬ ਦੇ ਸਨਬੰਧੀਆਂ ਅਤੇ ਦੁਨਿਆਵੀ ਮਿੱਤਰਾਂ ਦੀ ਆਸ ਝੂਠੀ ਹੁੰਦੀ ਹੈ। ਇਹ ਕਦੇ ਵੀ ਪੂਰੀ ਨਹੀਂ ਹੁੰਦੀ। ਜਿਹੜਾ ਵਿਅਕਤੀ ਸਿਰਫ਼ ਪਰਮਾਤਮਾ ਉਤੇ ਹੀ ਟੇਕ ਰਖਦਾ ਹੈ ਉਸੇ ਦਾ ਜੀਵਨ ਸਫ਼ਲ ਹੁੰਦਾ ਹੈ ਜਿਵੇਂ ਕਿ ਗੁਰੂ ਰਾਮਦਾਸ ਜੀ ਦਾ ਬਚਨ ਹੈ:-

*ਜੇ ਮਨ ਚਿਤਿ ਆਸ ਰਖਹਿ ਹਰਿ ਊਪਰਿ ਤਾ ਮਨਿ ਚਿੰਦੇ ਅਨੇਕ ਅਨੇਕ ਫਲ ਪਾਈ॥*
*ਹਰਿ ਜਾਣੈ ਸਭ ਕਿਛੁ ਜੋ ਜੀਇ ਵਰਤੈ ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ॥*
*ਜੋ ਦੀਸੈ ਮਾਇਆ ਮੋਹ ਕੁਟੰਬੁ ਸਭੁ ਮਤ ਤਿਸ ਕੀ ਆਸ ਲਗਿ ਜਨਮ ਗਵਾਈ॥*
*ਇਨ ਕੈ ਕਿਛੁ ਹਾਥਿ ਨਹੀ ਕਹਾ ਕਰਹਿ ਇਹਿ ਬਪੁੜੇ ਇਨਕਾ ਵਾਹਿਆ ਕਛੁ ਨ ਵਸਾਈ।*
*ਮੇਰੇ ਮਨ ਆਸਾ ਕਰ ਹਰਿ ਪ੍ਰੀਤਮ ਅਪੁਨੇ ਕੀ ਜੋ ਤੁਝ ਤਾਰੈ ਤੇਰਾ ਕੁਟੰਬ ਸਭੁ ਛਡਾਈ॥*
*ਜੇ ਕਿਛੁ ਆਸ ਅਵਰ ਕਰਹਿ ਪਰਮਿਤ੍ਰੀ ਮਤ ਤੂ ਜਾਣਹਿ ਤੇਰੈ ਕਿਤੈ ਕੰਮ ਆਈ॥*
*ਇਹ ਆਸ ਪਰਮਿਤ੍ਰੀ ਭਾਉ ਦੂਜਾ ਹੈ ਖਿਨ ਮਹਿ ਝੂਠੁ ਬਿਨਸਿ ਸਭ ਜਾਈ॥*
*ਮੇਰੇ ਮਨ ਆਸਾ ਕਰ ਹਰਿ ਪ੍ਰੀਤਮ ਸਾਚੇ ਕੀ ਜੋ ਤੇਰਾ ਘਾਲਿਆ ਸਭ ਥਾਇ ਪਾਈ॥ (859)*

ਗੁਰਬਾਣੀ ਵਿਚ ਮਨੁੱਖੀ ਜੀਵਨ ਦੀ ਹਰ ਸਮਸਿਆ ਦਾ ਹੱਲ ਮੌਜੂਦ ਹੈ। ਗੁਰਮਤਿ ਵਿਚਾਰਧਾਰਾ ਮੁਕੰਮਲ ਜੀਵਨ ਜੁਗਤ ਹੈ। ਜਿਵੇਂ ਅੱਜ ਪੰਜਾਬ,ਦੇਸ਼ ਦੇ ਹੋਰਨਾਂ ਖਿਤਿਆਂ ਅਤੇ ਵਿਦੇਸ਼ਾਂ ਵਿਚ ਗੁਰੂ ਡੰਮ ਜੋਰਾਂ ਤੇ ਫੈਲ ਰਿਹਾ ਹੈ ਇਸਦਾ ਖੰਡਨ ਪਹਿਲਾਂ ਹੀ ਗੁਰਬਾਣੀ ਵਿਚ ਕੀਤਾ ਮਿਲਦਾ ਹੈ। ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਪਾਖੰਡ ਤੇ ਦੰਭ ਦਾ ਖੰਡਨ ਬਹੁਤ ਜ਼ੋਰਦਾਰ ਸ਼ਬਦਾਂ ਵਿਚ ਵਿਸਤਾਰ ਸਹਿਤ ਕੀਤਾ ਗਿਆ ਹੈ। ਗੁਰੂ ਘਰ ਦੇ ਨਿੰਦਕਾਂ ਤੇ ਦੋਖੀਆਂ ਦੀ ਸਖਤੀ ਨਾਲ ਨਿਖੇਧੀ ਕੀਤੀ ਗਈ ਹੈ ਅਤੇ ਉਨ੍ਹਾਂ ਦੀ ਝੂਠੀ ਵਡਿਆਈ ਦਾ ਪਾਜ ਵੀ ਉਘਾੜਿਆ ਹੈ: ਗੁਰੂ ਜੀ ਨੇ ਫੁਰਮਾਇਆ ਹੈ: -

*ਜਿਸਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ॥*
*ਜਿਸੁ ਸਾਹਿਬ ਭਾਵੈ ਤਿਸ ਬਖਸ ਲਏ ਸੋ ਸਾਹਿਬ ਮਨਿ ਭਾਣੀ॥*
*ਜੇ ਕੋ ਓਸਦੀ ਰੀਸ ਕਰੇ ਸੋ ਮੂੜ ਅਜਾਣੀ॥ (302)*
*ਸਤਿਗੁਰ ਕੀ ਬਾਣੀ ਸਤਿ ਸਰੂਪ ਹੈ ਗੁਰਬਾਣੀ ਬਣੀਐ॥*
*ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥*
*ਓਨਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥ (304)*
*ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ॥*
*ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ ਦਯਿ ਓਸਦੈ ਗਲਿ ਪਾਇਆ॥*
*ਓਹ ਗਲ ਫਰੋਸੀ ਕਰੇ ਬਹੁਤੇਰੀ ਓਸਦਾ ਬੋਲਿਆ ਕਿਸੈ ਨ ਭਾਇਆ॥ (309)*
*ਜੋ ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ॥*
*ਨਰਕ ਘੋਰੁ ਦੁਖ ਖੂਹੁ ਹੈ ਉਥੈ ਪਕੜਿ ਓਹੁ ਢੋਇਆ॥*
*ਕੂਕ ਪੁਕਾਰ ਕੋ ਨ ਸੁਣੇ ਉਹ ਅਉਖਾ ਹੋਇ ਹੋਇ ਰੋਇਆ॥*
*ਓਨਿ ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲੁ ਸਭੁ ਖੋਇਆ॥*
(309)

ਗੁਰੂ ਰਾਮਦਾਸ ਸਾਹਿਬ ਨੇ ਪਰਮਾਤਮਾ ਦੀ ਸਰਬ

ਵਿਆਪਕਤਾ ਨੂੰ ਬੜੇ ਹੀ ਪ੍ਰਭਾਵਸ਼ਾਲੀ ਢੰਗ ਨਾਲ ਅਤੇ ਡੂੰਘੇ ਵਿਸ਼ਵਾਸ ਅਤੇ ਨਜ਼ਦੀਕ ਦੇ ਅਹਿਸਾਸ ਨਾਲ ਬਿਆਨ ਕੀਤਾ ਹੈ। ਦੇਖੋ ਉਨ੍ਹਾਂ ਦਾ ਇਹ ਸ਼ਬਦ:-

*ਜਿਥੈ ਜਾਈਐ ਜਗਤ ਮਹਿ ਤਿਥੈ ਹਰਿ ਸਾਈ॥*
*ਅਗੈ ਸਭੁ ਆਪੇ ਵਰਤਦਾ ਹਰਿ ਸਚਾ ਨਿਆਈ॥*

(851)

ਉਨ੍ਹਾਂ ਦੀ ਬਾਣੀ ਧਰਮ, ਦਰਸ਼ਨ ਤੇ ਅਧਿਆਤਮ ਦਾ ਹੀ ਖਜ਼ਾਨਾ ਨਹੀਂ ਸਗੋਂ ਸਮਾਜਿਕਤਾ ਦਾ ਵੀ ਅਧਾਰ ਹੈ। ਗੁਰੂ ਸਾਹਿਬ ਦੀਆਂ ਉਚਾਰੀਆਂ ਚਾਰ ਲਾਵਾਂ ਸਿੱਖਾਂ ਦੇ ਅਨੰਦ ਕਾਰਜਾਂ ਸਮੇਂ ਉਚਾਰੀਆਂ ਜਾਂਦੀਆਂ ਹਨ। ਇਨ੍ਹਾਂ ਵਿਚ ਉਨ੍ਹਾਂ ਨੇ ਦੁਨਿਆਵੀ ਪੱਖ ਤੋਂ ਲੈ ਕੇ ਆਤਮਾ ਪਰਮਾਤਮਾ ਤੱਕ ਦੇ ਸਾਰੇ ਮਾਰਗ ਦਾ ਗਹਿਰਾਈ ਨਾਲ ਵਰਣਨ ਕੀਤਾ ਹੈ। ਇਨ੍ਹਾਂ ਲਾਵਾਂ ਦੇ ਪਾਠ ਵਿਚ ਗੁਰੂ ਜੀ ਨੇ ਅਧਿਆਤਮਕ ਮੰਡਲ ਵਿਚ ਪਰਮਾਤਮਾ ਪਤੀ ਰੂਪ, ਗੁਰੂ ਪਿਤਾ ਰੂਪ ਅਤੇ ਆਤਮਾ ਜੀਵ ਇਸਤਰੀ (ਪਤਨੀ) ਰੂਪ ਵਿਚ ਪੇਸ਼ ਕਰਕੇ ਦੁਨੀਆਵੀ ਤੌਰ ਉਤੇ ਪਿਤਾ, ਪਤੀ ਅਤੇ ਪਤਨੀ ਰੂਪ ਵਿਚ ਰਿਸ਼ਤਿਆਂ ਨੂੰ ਸਪੱਸ਼ਟ ਕੀਤਾ ਹੈ ਅਤੇ ਸੱਤ,ਸੰਤੋਖ ਅਤੇ ਭਾਉ ਦੇ ਸਦਗੁਣਾਂ ਨੂੰ ਮੱਹਤਵਪੂਰਨ ਦਸਦਿਆਂ ਖੂਬ ਉਜਾਗਰ ਕੀਤਾ ਹੈ। ਗੁਰਵਾਕ ਹੈ:-

*ਸਤੁ ਸੰਤੋਖੁ ਕਰਿ ਭਾਉ ਕੁੜਮ ਕੁੜਮਾਈ ਆਇਆ ਬਲਿਰਾਮ ਜੀਉ॥*
*ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿਰਾਮ ਜੀਉ॥*

(773)

ਅਜੋਕੇ ਸਮੇਂ ਜਦੋਂ ਦਾਜ ਦਹੇਜ ਦੀ ਲਾਹਨਤ ਕਾਰਨ ਸਮਾਜ ਵਿਚ ਕੁਹਰਾਮ ਮਚਿਆ ਹੋਇਆ ਹੈ ਅਤੇ ਪਵਿੱਤਰ ਰਿਸ਼ਤੇ ਟੁੱਟ ਰਹੇ ਹਨ। ਅਨੇਕਾਂ ਨਵਦੰਪਤੀ ਕਚਹਿਰੀਆਂ ਵਿਚ ਰੁਲ ਰਹੇ ਹਨ ਅਤੇ ਉਨ੍ਹਾਂ ਦਾ ਜੀਵਨ ਨਰਕ ਨੁਮਾ ਹੋ ਰਿਹਾ ਹੈ। ਗੁਰੂ ਰਾਮਦਾਸ ਜੀ ਵੱਲੋਂ ਇਸ ਸਬੰਧੀ ਉਚਾਰਨ ਕੀਤਾ ਸ਼ਬਦ ਹਮੇਸ਼ਾਂ ਹਮੇਸ਼ਾਂ ਲਈ ਸਮਾਜ ਨੂੰ ਸਹੀ ਰੌਸ਼ਨੀ ਬਖਸ਼ਦਾ ਰਹੇਗਾ। ਗੁਰੂਵਾਕ ਹੈ:-

*ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥*
*ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ॥*
*ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ*
*ਸੁ ਕੂੜੁ ਅਹੰਕਾਰੁ ਕਚੁ ਪਾਜੋ॥*
*ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥*

(79)

ਇਸ ਤਰ੍ਹਾਂ ਗੁਰੂ ਜੀ ਨੇ ਸਮਾਜ ਅੰਦਰ ਵਿਆਹ ਮੌਕੇ ਪ੍ਰਚਲਤ ਫੇਰਿਆਂ ਅਤੇ ਹੋਰ ਰਸਮਾਂ ਦੀ ਥਾਂ ਅਨੰਦ ਕਾਰਜ ਦੀ ਮਰਿਆਦਾ ਅਤੇ ਇਸਦਾ ਮੱਹਤਵ ਸਥਾਪਤ ਕਰਕੇ ਸਮਾਜਕ ਤੌਰ ਉਤੇ ਇਕ ਕ੍ਰਾਂਤੀਕਾਰੀ ਕਾਰਜ ਕੀਤਾ ਹੈ। ਅਨੰਦ ਕਾਰਜ ਲਈ ਨਿਯਤ ਲਾਵਾਂ ਅਤੇ ਛੰਤਾਂ ਦੀ ਰਚਨਾ ਕਰਕੇ ਗੁਰੂ ਰਾਮਦਾਸ ਜੀ ਨੇ ਸਿਖ ਕੌਮ ਦੇ ਨਿਰਾਲੇ ਅਤੇ ਨਿਆਰੇ ਸਭਿਆਚਾਰ ਨੂੰ ਉਜਾਗਰ ਕੀਤਾ ਹੈ। ਸਿੱਖਾਂ ਨੂੰ ਇਕ ਵਖਰੀ ਕੌਮ ਦਾ ਦਰਜਾ ਪ੍ਰਾਪਤ ਕਰਨ ਵਿਚ ਇਨ੍ਹਾਂ ਲਾਵਾਂ ਦੀ ਬਾਣੀ ਦਾ ਬਹੁਤ ਵੱਡਾ ਯੋਗਦਾਨ ਅਤੇ ਮਹੱਤਵ ਹੈ। ਇਹ ਗੁਰੂ ਜੀ ਦੀ ਸ਼ਖਸੀਅਤ ਅਤੇ ਉਨ੍ਹਾਂ ਦੀ ਅਲੌਕਿਕ ਬਾਣੀ ਦਾ ਹੀ ਚਮਤਕਾਰ ਹੈ ਕਿ ਉਨ੍ਹਾਂ ਦੀ ਵਸਾਈ ਨਗਰੀ ਅੱਜ ਸਿੱਖ ਧਰਮ ਦਾ ਅਲੌਕਿਕ ਕੇਂਦਰ ਹੈ। ਇਥੇ ਸਦੀਆਂ ਤੋਂ ਨਾਮ ਬਾਣੀ ਕੀਰਤਨ ਦਾ ਪ੍ਰਵਾਹ ਲੰਗਰ ਅਤੇ ਦੇਗ ਵਰਤਦੀ ਆ ਰਹੀ ਹੈ। ਇਸ ਅਸਥਾਨ ਤੋਂ ਸਾਰਾ ਸਿੱਖ ਜਗਤ ਹੀ ਨਹੀਂ ਸਗੋਂ ਸਮੁੱਚੀ ਲੋਕਾਈ ਧਰਮ, ਅਧਿਆਤਮ ਅਤੇ ਸੁਖ ਸ਼ਾਂਤੀ ਦਾ ਸੰਦੇਸ਼ ਲੈ ਕੇ ਜਾਂਦੇ ਹਨ। ਸਿੱਖ ਸੰਗਤਾਂ ਆਪ ਜੀ ਦੁਆਰਾ ਵਸਾਈ ਨਗਰੀ ਵਿਖੇ ਸਤਿਕਾਰ ਅਤੇ ਸ਼ਰਧਾ ਭੇਟ ਕਰਨ ਆਉਂਦਿਆਂ ਹਨ ਅਤੇ ਧੰਨ ਧੰਨ ਰਾਮਦਾਸ ਗੁਰੂ ਉਚਾਰਨ ਕਰਦੀਆਂ ਮਾਨਸਿਕ ਸੰਤੁਸ਼ਟੀ ਹਾਸਲ ਕਰਦੀਆਂ ਹਨ। ਆਓ! ਅਜੋਕੇ ਪਦਾਰਥਵਾਦੀ ਅਤੇ ਵਿਸ਼ਵੀਕਰਨ ਦੇ ਯੁਗ ਵਿਚ, ਜਦੋਂ ਹਰ ਘਰ ਵਿਚ ਹੀ ਨਹੀਂ ਸਗੋਂ ਹਰ ਵਿਅਕਤੀ ਅੰਦਰ ਵਿਸ਼ੇ ਵਿਕਾਰਾਂ,ਹਉਮੈ, ਅਮੁੱਕ ਤ੍ਰਿਸ਼ਨਾਵਾਂ ਅਤੇ ਲਾਲਸਾਵਾਂ ਕਾਰਨ ਤਣਾਅ ਹੈ ਅਤੇ ਘਰ-ਸੰਸਾਰ ਵਿਚ ਰਹਿੰਦਿਆਂ ਹੋਇਆਂ ਵੀ ਆਪਣੇ ਆਪ ਨੂੰ ਇਕੱਲਾ ਮਹਿਸੂਸ ਕਰ ਰਿਹਾ ਹੈ। ਸਤਿਗੁਰਾਂ ਦਾ ਉਪਦੇਸ਼ ਮਨ-ਚਿਤ ਵਿਚ ਦ੍ਰਿੜ੍ਹ ਕਰੀਏ ਅਤੇ ਜੀਵਨ ਸਫ਼ਲਾ ਕਰੀਏ।

---- 0 -----

9915805100

# ਪਾਖੰਡੀ ਸਾਧਾਂ ਦਾ ਪਾਜ ਉਘੇੜਨਾ ਨਿੰਦਾ ਜਾਂ ਪਾਪ ਨਹੀਂ ਹੈ।

*ਬਲਬੀਰ ਸਿੰਘ 'ਬੇਲੀ'*

ਨਿੰਦਾ ਤੋਂ ਭਾਵ ਇਹ ਹੈ ਕਿ ਕਿਸੇ ਵਿਅਕਤੀ ਦੇ ਸ਼ੁਭ ਗੁਣਾਂ 'ਤੇ ਪਰਦਾ ਪਾ ਕੇ, ਉਸ ਨੂੰ ਔਗੁਣਹਾਰ ਦੱਸਣਾ ਜਾਂ ਇਸ ਤਰ੍ਹਾਂ ਕਹਿ ਲਉ ਕਿ ਫੁੱਲ ਨੂੰ ਕੰਡਾ ਆਖਣਾ ਹੀ ਨਿੰਦਾ ਹੈ। ਗੁਰਬਾਣੀ ਦੇ ਮਹਾਵਾਕਾਂ ਅਨੁਸਾਰ "ਨਿੰਦਾ ਭਲੀ ਕਿਸੇ ਦੀ ਨਾਹੀ (ਪਰ) ਮੂਰਖ ਮੁਗਧ ਕਰੰਨਿ" ॥ ਕਿਉਂਕਿ

"ਪਰ ਧਨ ਪਰ ਅਪਵਾਦ ਨਾਰ ਨਿੰਦਾ
ਯਹ ਮੀਠੀ ਜੀਅ ਮਾਹਿ ਹਿਤਾਨੀ ॥ "

*(ਅੰਗ 1387)*

ਇਕ ਨਿੰਦਕ ਮਨੁੱਖ ਨਿੰਦਾ ਦੇ ਰਸ ਵਿੱਚ ਮਸਤ ਹੋਇਆ ਸਾਰਾ ਸਾਰਾ ਦਿਨ ਨਿੰਦਾ ਕਰਦਾ ਥੱਕਦਾ ਹੀ ਨਹੀਂ। ਉਹ ਕਿਸੇ ਦੀ ਕਮਜ਼ੋਰੀ ਵੇਖ/ਸੁਣਕੇ ਖੁਸ਼ ਹੁੰਦਾ ਹੈ ਕਿਉਂਕਿ ਉਸ ਨੂੰ ਨਿੰਦਾ ਕਰਨ ਦਾ ਮਸਾਲਾ ਲੱਭ ਜਾਂਦਾ ਹੈ-

ਜਉ ਦੇਖੈ ਛਿਦ੍ਰੁ ਤਉ ਨਿੰਦਕ ਉਮਾਹੈ
ਭਲੋ ਦੇਖਿ ਦੁਖ ਭਰੀਐ ॥ *(ਅੰਗ 823)*

ਨਿੰਦਾ ਕਰਨ ਦੀ ਆਦਤ ਬਹੁਤ ਬੁਰੀ ਹੈ, ਜਿਸਦਾ ਸ਼ਿਕਾਰ ਹੋ ਕੇ ਮਨੁੱਖ, ਦੂਜਿਆਂ ਦੀ ਔਗੁਣਹਾਰਾ ਦੱਸਦਾ ਦੱਸਦਾ ਆਪਣੇ ਮਨ ਤੇ ਹੀ ਔਗੁਣਾਂ ਦਾ ਬੋਝ ਪਾ ਲੈਂਦਾ ਹੈ। ਨਿੰਦਕ ਦਾ ਜੀਵਨ ਸ਼ੁਭ ਗੁਣਾਂ ਤੋਂ ਵਾਂਝਾ ਹੋ ਕੇ ਤਬਾਹ ਹੋ ਜਾਂਦਾ ਹੈ ਤੇ ਉਹ ਆਪਣੇ ਸੰਗੀ ਸਾਥੀਆਂ ਨੂੰ ਵੀ ਲੈ ਡੁੱਬਦਾ ਹੈ-

ਨਿੰਦਕ ਐਸੇ ਹੀ ਝਰਿ ਪਰੀਐ ॥
ਇਹ ਨੀਸਾਨੀ ਸੁਨਹੁ ਤੁਮ ਭਾਈ।
ਜਿਉਂ ਕਾਲਰ ਭੀਤਿ ਗਿਰੀਐ ॥ ਰਹਾਉ ॥

*(ਅੰਗ 823)*

ਜੇ ਕੋਈ ਉਸ ਦਾ ਸੰਗੀ ਹੋਵੇ ਨਾਲੇ ਲਏ ਸਿਧਾਵੈ ॥
ਅਨਹੋਦਾ ਅਜਗਰੁ ਭਾਰੁ ਉਠਾਏ ॥
ਨਿੰਦਕ ਅਗਨੀ ਮਾਹਿ ਜਲਾਵੈ ॥

*(ਅੰਗ 373)*

ਕਿਸੇ ਦੀ ਨਿੰਦਾ ਕਰਨੀ ਜਿੰਨੀ ਚੰਗੀ ਲਗਦੀ ਹੈ ਉਤਨੀ ਹੀ ਆਪਣੀ ਨਿੰਦਾ ਸੁਣਨੀ ਬੁਰੀ ਲਗਦੀ ਹੈ। ਤਾਂਹੀਉਂ ਤਾਂ ਨਿੰਦਾ ਕਰਨੀ ਕਈ ਵਾਰ ਫਸਾਦ ਦਾ ਕਾਰਨ ਬਣ ਜਾਂਦੀ ਹੈ। ਇਸ ਲਈ ਗੁਰਬਾਣੀ ਵਿੱਚ ਨਿੰਦਾ ਕਰਨ ਤੋਂ ਵਰਜਿਆ ਹੈ। ਖਾਸ ਕਰਕੇ-

"ਜਿਨਾ ਸਾਸਿ ਗਿਰਾਸਿ ਨ ਵਿਸਰੈ
ਹਰਿ ਨਾਮਾ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨ ਸੋਈ ਸੰਤੁ ॥

*(ਅੰਗ 319)*

ਦੀ ਨਿੰਦਾ ਕਰਨੀ ਘੋਰ ਪਾਪਾ ਹੈ।

ਕੋਈ ਮਨੁੱਖ ਭਾਵੇਂ ਕਿੰਨੇ ਵੀ ਸ਼ੁਭ ਕੰਮ ਕਰਦਾ ਹੋਵੇ ਪਰ ਜੇ ਉਹ ਨਾਮ ਦੇ ਰਸੀਆਂ, ਗੁਰੂਆਂ, ਸੰਤਾਂ, ਭਗਤਾਂ ਤੇ ਗੁਰਸਿੱਖਾਂ ਦੀ ਨਿੰਦਾ ਕਰਦਾ ਹੈ ਤਾਂ ਉਸਦੇ ਕੀਤੇ ਸਾਰੇ ਸ਼ੁਭ ਕਰਮ ਕਿਸੇ ਵੀ ਅਰਥ ਨਹੀਂ ਹਨ, ਸਗੋਂ ਉਹ ਨਰਕਾਂ (ਦੁੱਖਾਂ) ਦਾ ਭਾਗੀ ਬਣਦਾ ਹੈ, ਭਗਤ ਰਵਿਦਾਸ ਜੀ ਦਾ ਉਪਦੇਸ਼ ਹੈ-

ਜੇ ਉਹ ਅਠਸਠਿ ਤੀਰਥ ਨਾਵੈ ॥
ਜੇ ਉਹ ਦੁਆਦਸ ਸਿਲਾ ਪੁਜਾਵੈ ॥
ਜੇ ਉਹ ਕੂਪ ਤਟਾ ਦੇਵਾਵੈ ॥
ਕਰੈ ਨਿੰਦ ਸਭੁ ਬਿਰਥਾ ਜਾਵੈ ॥

..................................

ਨਿੰਦਾ ਕਹਾ ਕਰਹੁ ਸੰਸਾਰਾ ॥
ਨਿੰਦਕ ਕਾ ਪਰਗਟਿ ਪਹਾਰਾ ॥
ਨਿੰਦਕੁ ਸੋਧਿ ਸਾਧਿ ਬੀਚਾਰਿਆ ॥
ਕਹੁ ਰਵਿਦਾਸ ਪਾਪੀ ਨਰਕ ਸਿਧਾਰਿਆ ॥

(ਗੋਂਡ, ਅੰਗ 875)

ਉਹ ਸੰਤ ਵੀ ਕਿਤਨੇ ਮਹਾਨ ਹੋਣਗੇ ਜਿਹੜੇ ਆਪਣੀ ਨਿੰਦਾ ਸੁਣਕੇ ਰਤਾ ਭਰ ਵੀ ਦੁਖੀ ਨਹੀਂ ਹੁੰਦੇ ਸਗੋਂ ਇਹ ਆਖਦੇ ਹਨ:-

"ਨਿੰਦਉ ਨਿੰਦਉ ਮੋਕਉ ਲੋਗੁ ਨਿੰਦਉ॥
ਨਿੰਦਾ ਜਨ ਕਉ ਖਰੀ ਪਿਆਰੀ॥
ਨਿੰਦਾ ਬਾਪੁ ਨਿੰਦਾ ਮਹਤਾਰੀ॥ ਰਹਾਉ॥
..........................................
ਨਿੰਦਾ ਹਮਰੀ ਪ੍ਰੇਮ ਪਿਆਰੁ॥
ਨਿੰਦਾ ਹਮਰਾ ਕਰੇ ਉਧਾਰੁ॥
ਜਨ ਕਬੀਰ ਕਉ ਨਿੰਦਾ ਸਾਰੁ॥
ਨਿੰਦਕੁ ਡੂਬਾ ਹਮ ਉਤਰੇ ਪਾਰੁ॥

(ਅੰਗ 339)

ਐਸੇ ਮਹਾਨ ਸੰਤਾਂ ਦੀ ਸੰਗਤ ਕਰਕੇ ਤਾਂ ਨਿੰਦਕ ਦਾ ਵੀ ਪਾਰ ਉਤਾਰਾ ਹੋ ਜਾਂਦਾ ਹੈ:-

"ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ॥
ਨਾਨਕ ਸੰਤ ਸੰਗਿ ਨਿੰਦਕੁ ਭੀ ਤਰੈ॥

(ਸੁਖਮਨੀ ਸਾਹਿਬ, ਅੰਗ 279)

ਇਥੇ ਇਹ ਵਰਨਣ ਕਰਨ ਬੇਲੋੜਾ ਨਹੀਂ ਹੋਵੇਗਾ ਕਿ "ਇਕ ਵਾਰ ਇਕ ਸੰਤ ਤੇ ਉਸਦਾ ਚੇਲਾ ਕਿਤੇ ਜਾ ਰਹੇ ਸਨ। ਰਸਤੇ ਵਿੱਚ ਉਨ੍ਹਾਂ ਨੂੰ ਪਿਆਸ ਲਗੀ। ਪਿਆਸ ਬੁਝਾਉਣ ਲਈ ਸੰਤ ਇਕ ਚੁਬੱਚੇ ਵਿਚੋਂ ਬੁੱਕ ਭਰਨ ਲਗਾ ਤਾਂ ਇਕ ਕੀੜੇ ਨੇ ਉਸ ਦੇ ਹੱਥ ਤੇ ਡੰਗ ਮਾਰਿਆ। ਸੰਤ ਉਸ ਕੀੜੇ ਨੂੰ ਪਾਣੀ ਵਿਚੋਂ ਬਾਹਰ ਕੱਢਣ ਦਾ ਯਤਨ ਕਰਦਾ ਤੇ ਕੀੜਾ ਫਿਰ ਡੰਗ ਮਾਰਦਾ। ਨੇੜੇ ਖੜਾ ਚੇਲਾ ਵੇਖ ਰਿਹਾ ਸੀ, ਉਹ ਕਹਿਣ ਲੱਗ, "ਤੁਸੀਂ ਉਸ ਨੂੰ ਬਚਾਉਣ ਦਾ ਯਤਨ ਕਰਦੇ ਹੋ, ਉਹ ਤੁਹਾਨੂੰ ਡੰਗ ਮਾਰੀ ਜਾਂਦਾ ਹੈ, ਛਡੋ ਪਰਾਂ ਡੁੱਬਣ ਦਿਉ ਇਸਨੂੰ....."। ਅਗੋਂ ਸੰਤ ਨੇ ਆਖਿਆ, "ਜੇ ਕੀੜੇ ਹੋ ਕੇ ਉਹ ਆਪਣਾ ਸੁਭਾਅ ਨਹੀਂ ਛੱਡਦਾ ਤਾਂ ਮੈਂ ਬੰਦਾ ਹੋ ਕੇ ਆਪਣਾ (ਪਰਉਪਕਾਰੀ) ਸੁਭਾਅ ਕਿਉਂ ਛਡਾਂ?" ਇੰਨੀ ਕਹਿਕੇ ਉਸਨੇ ਗੋਤੇ ਖਾਂਦੇ ਕੀੜੇ ਨੂੰ ਬਾਹਰ ਕੱਢ ਦਿੱਤਾ। ਇਸ ਸਾਖੀ ਤੋਂ ਕੇਵਲ ਇਹੀ ਭਾਵ ਹੈ:-

"ਕਬੀਰ ਸੰਤੁ ਨਾ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ॥

ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤ ਨ ਤਜੰਤਾ॥

(ਅੰਗ 1373)

ਸੰਤ ਭਗਤ ਤੇ ਹਰੀ ਦੇ ਦਾਸ ਸਦਾ ਨਾਮ ਰਸ ਵਿੱਚ ਮਸਤ ਰਹਿੰਦੇ ਹਨ, ਉਹ ਕਦੇ ਵੀ ਆਪਣਾ ਪਰਉਪਕਾਰੀ ਸੁਭਾਅ ਨਹੀਂ ਛੱਡਦੇ, ਭਾਵੇਂ ਲੱਖ ਕੋਈ ਉਨ੍ਹਾਂ ਦੀ ਬਦਖੋਈ ਪਿਆ ਕਰੇ:-

"ਹਰਿ ਜਨੁ ਰਾਮ ਨਾਮੁ ਗੁਨ ਗਾਵੈ॥
ਜੇ ਕੋਈ ਨਿੰਦ ਕਰੇ ਹਰਿ ਜਨ ਕੀ॥
ਅਪੁਨਾ ਗੁਨੁ ਨਾ ਗਵਾਵੈ॥

(ਅੰਗ 719-20)

ਐਸੇ ਸੰਤਾਂ ਦੀ ਜੋ ਨਿੰਦਾ ਕਰਦਾ ਹੈ, ਉਸ ਬਾਰੇ ਪੰਜਵੇਂ ਗੁਰੂ ਅਰਜਨ ਦੇਵ ਜੀ ਦਾ ਫੈਸਲਾ ਹੈ:-

ਚੋਰ ਜਾਰ, ਜੁਆਰ ਤੇ ਬੁਰਾ। ਅਣਹੋਂਦਾ ਭਾਰੁ ਨਿੰਦਕਿ ਸਿਰਿ ਧਰਾ॥

(ਅੰਗ 1174)

ਇਥੇ ਇਹ ਵੀ ਜਾਨਣਾ ਜ਼ਰੂਰੀ ਹੈ ਕਿ ਸੰਤਾਂ ਦੀ ਨਿੰਦਾ ਕਰਨੀ ਅਤੇ ਪਖੰਡੀ ਸਾਧਾਂ ਦਾ ਪਾਜ ਉਘੇੜਨ ਵਿੱਚ ਜ਼ਮੀਨ ਤੇ ਅਸਮਾਨ ਜਿੰਨਾ ਅੰਤਰ ਹੈ। ਜਿਵੇਂ ਫੁੱਲ ਨੂੰ ਕੰਡਾ ਕਹਿਣਾ ਫੁੱਲ ਦੀ ਨਿੰਦਾ ਹੈ, ਤਿਵੇਂ ਕੰਡੇ ਨੂੰ ਕੰਡਾ ਕਹਿਣਾ ਸਚਿਆਈ ਹੈ, ਇਸ ਵਿੱਚ ਕੰਡੇ ਦੀ ਨਿੰਦਾ ਨਹੀਂ। ਜੇ ਕੋਈ ਸੱਜਣ ਨਾਮ ਰੱਖ ਕੇ, ਸਾਧਾਂ ਵਾਲਾ ਲਿਬਾਸ ਪਾਹਿਣਕੇ ਭੋਲੇ ਭਾਲੇ ਲੋਕਾਂ ਨੂੰ ਠੱਗਦਾ ਹੈ ਅਤੇ ਜੇ ਕੋਈ ਫਰੇਬੀ ਲੋਕਾਂ ਨੂੰ ਆਪਣੇ ਮਗਰ ਲਾਉਣ ਲਈ ਅੱਖਾਂ ਮੀਟ ਮੀਟ ਕੇ, ਅੰਗੂਠੇ ਤੇ ਚੀਚੀ ਨਾਲ ਨੱਕ ਫੜ ਫੜਕੇ ਗੱਪਾਂ ਮਾਰੇ ਕਿ ਉਸ ਨੂੰ ਤਿੰਨਾ ਲੋਕਾਂ ਦਾ ਗਿਆਨ ਹੈ, ਪਰ ਅੱਗੇ ਪਿਆ ਪੈਸਿਆਂ ਵਾਲਾ ਲੋਟਾਂ ਕਿਥੇ ਹੈ? ਕੋਈ ਪਤਾ ਨਹੀਂ। ਇਹੋ

ਬਾਕੀ ਸਫਾ 25 'ਤੇ

ਲੜੀਵਾਰ

# ਗੁਰਬਖ਼ਸ਼ ਸਿੰਘ 'ਕੇਸਰੀ'

(1881-1958)

## ਸੰਖੇਪ ਜੀਵਨ ਅਤੇ ਰਚਨਾਵਾਂ ਦਾ ਬਿਓਰਾ

ਕਰਨੈਲ ਸਿੰਘ ਸੋਮਲ

*ਗਿਆਨੀ ਦਿੱਤ ਸਿੰਘ ਬਾਰੇ ਪੜ੍ਹਦਿਆਂ ਦੋ ਤਿੱਕੜੀਆਂ ਸਾਡਾ ਧਿਆਨ ਖਿੱਚਦੀਆਂ ਹਨ। ਦੋਹਾਂ ਤਿੱਕੜੀਆਂ ਦੀ ਸਾਂਝੀ ਕੜੀ ਹਨ ਗਿਆਨੀ ਦਿੱਤ ਸਿੰਘ। ਪਹਿਲੀ ਤਿੱਕੜੀ ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਜਵਾਹਰ ਸਿੰਘ ਦੀ ਸੀ। ਦੂਜੀ ਤਿੱਕੜੀ ਵਿੱਚ ਹਨ ਗਿਆਨੀ ਦਿੱਤ ਸਿੰਘ ਅਤੇ ਉਨ੍ਹਾਂ ਦੇ ਦੋ ਸ਼ਰਧਾਲੂ ਯਾਨੀ ਉਨ੍ਹਾਂ ਦੇ ਦੇ ਪਦ ਚਿੰਨ੍ਹਾਂ ਉੱਤੇ ਚੱਲਣ ਵਾਲੇ ਭਾਈ ਤਖ਼ਤ ਸਿੰਘ ਅਤੇ ਗੁਰਬਖਸ਼ ਸਿੰਘ ਕੇਸਰੀ। ਅਗਲੇ ਪੰਨਿਆਂ ਉੱਤੇ ਕੇਸਰੀ ਜੀ ਬਾਰੇ ਸੰਖੇਪ ਜਾਣਕਾਰੀ ਦਿੱਤੀ ਗਈ ਹੈ।*

### 1. ਸਾਹਿੱਤਕਾਰ ਗੁਰਬਖ਼ਸ਼ ਸਿੰਘ 'ਕੇਸਰੀ' ਲਈ ਮੇਰੀ ਜਗਿਆਸਾ

ਗੁਰਬਖ਼ਸ਼ ਸਿੰਘ 'ਕੇਸਰੀ' ਦਾ ਪਿੰਡ ਹਸਨਪੁਰ ਮੇਰੇ ਪਿੰਡ ਕਲੌੜ ਤੋਂ ਅੱਠ-ਨੌਂ ਕਿਲੋਮੀਟਰ ਦੀ ਦੂਰੀ ਉਤੇ ਹੈ। ਹਸਨਪੁਰ ਦੇ ਨੇੜੇ ਪੈਂਦੇ ਪਿੰਡ ਘੜੂੰਆਂ ਵਿਖੇ ਆਪਣੀ ਪਹਿਲੀ ਨੌਕਰੀ ਕਾਰਨ ਅਤੇ ਫਿਰ ਇਸੇ ਪਿੰਡ ਵਿਆਹ ਹੋਣ ਕਾਰਨ ਮੇਰਾ ਇੱਥੇ (ਘੜੂੰਏਂ) ਕਾਫ਼ੀ ਆਉਣ-ਜਾਣ ਰਿਹਾ। ਫਿਰ ਵੀ, ਮੈਂ ਗੁਰਬਖ਼ਸ਼ ਸਿੰਘ 'ਕੇਸਰੀ' ਦਾ ਨਾਂ ਕਦੇ ਸੁਣਿਆ ਨਹੀਂ ਸੀ। ਘੜੂੰਆਂ ਪਿੰਡ ਦੇ ਜੱਟਾਂ ਦਾ ਗੋਤ ਧਨੋਆ ਹੈ, ਗੁਰਬਖ਼ਸ਼ ਸਿੰਘ 'ਕੇਸਰੀ' ਵੀ ਧਨੋਆ ਗੋਤ ਦੇ ਹਨ। ਗੁਰਬਖ਼ਸ਼ ਸਿੰਘ 'ਕੇਸਰੀ'ਬਾਰੇ ਮੇਰੇ ਅਣਜਾਣ ਹੋਣ ਦਾ ਇੱਕ ਕਾਰਨ ਉਦੋਂ ਪੰਜਾਬੀ ਸਾਹਿੱਤ ਬਾਰੇ ਮੇਰੇ ਗਿਆਨ ਦਾ ਪੇਤਲਾ ਹੋਣਾ ਸੀ। ਦੂਜਾ, ਪੁਆਧ ਦੇ ਖਿੱਤੇ ਵਿੱਚ ਵਿਚਰਦੇ ਰਹਿਣ ਦੇ ਬਾਵਜੂਦ ਇਸ ਇਲਾਕੇ ਦੀ ਵਿਸ਼ੇਸ਼ ਪਛਾਣ ਤੋਂ ਮੈਂ ਬਹੁਤ ਪਿੱਛੋਂ ਚੇਤੰਨ ਹੋਇਆ। ਆਪਣੇ ਇਸ ਪਛੜੇਵੇਂ ਕਾਰਨ ਮੈਂ ਗੁਰਬਖ਼ਸ਼ ਸਿੰਘ 'ਕੇਸਰੀ' ਦੀਆਂ ਲਿਖਤਾਂ ਨੂੰ ਸੰਭਾਲਣ ਪੱਖੋਂ ਵੀ ਪਛੜ ਗਿਆ।

ਕੇਸਰੀ ਜੀ ਨੂੰ ਜਾਣਨ ਦਾ ਸਬੱਬ ਕਿਵੇਂ ਬਣਿਆ? ਮੇਰੇ ਪਿੰਡ ਦੇ ਜੰਮਪਲ ਭਾਈ ਦਿੱਤ ਸਿੰਘ ਗਿਆਨੀ, ਸਿੰਘ ਸਭਾ ਲਹਿਰ ਦੇ ਉਘੇ ਸਾਹਿੱਤਕਾਰ ਅਤੇ ਵਿਦਵਾਨ ਹੋਏ ਹਨ। ਉਹ ਵਧੇਰੇ ਕਰਕੇ 'ਗਿਆਨੀ ਦਿੱਤ ਸਿੰਘ' ਨਾਂ ਨਾਲ ਪ੍ਰਸਿੱਧ ਹੋਏ। ਉਦੋਂ ਮੈਂ ਇਹ ਤਾਂ ਜਾਣਦਾ ਸਾਂ ਕਿ ਗਿਆਨੀ ਦਿੱਤ ਸਿੰਘ ਕੋਈ ਵੱਡੀ ਸ਼ਖ਼ਸੀਅਤ ਹੋਏ ਹਨ ਪਰ ਉਨਾਂ ਦੀ ਵਡਿਆਈ ਦੇ ਕਾਰਨਾਂ ਤੋਂ ਮੈਂ ਪਰਿਚਿਤ ਨਹੀਂ ਸਾਂ। ਫਿਰ ਗਿਆਨੀ ਦੀ ਪਰੀਖਿਆ ਲਈ ਪੜ੍ਹਦੇ ਹੋਏ ਜਾਣਿਆ ਕਿ ਪੰਜਾਬੀ ਸਾਹਿੱਤ ਦੇ ਇਤਿਹਾਸ ਵਿੱਚ ਗਿਆਨੀ ਦਿੱਤ ਸਿੰਘ ਦਾ ਜ਼ਿਕਰ ਆਉਂਦਾ ਹੈ। ਐਮ. ਏ. ਪੰਜਾਬੀ ਕਰਦਿਆਂ ਕੁਝ ਹੋਰ ਜਾਣਕਾਰੀ ਮਿਲੀ ਪਰ ਜਗਿਆਸਾ ਤ੍ਰਿਪਤ ਨਾ ਹੋਈ। ਈਸਵੀ ਸੰਨ 2001 ਵਿੱਚ ਗਿਆਨੀ ਦਿੱਤ ਸਿੰਘ ਦੀ ਸੌ ਸਾਲਾ ਬਰਸੀ ਮਨਾਈ ਗਈ। ਉਸ ਸਮੇਂ ਵੀ ਮੇਰੇ ਮਨ ਵਿੱਚ ਇਹ ਪ੍ਰਸ਼ਨ ਬਰਾਬਰ ਰਿਹਾ ਕਿ ਗਿਆਨੀ ਦਿੱਤ ਸਿੰਘ ਦਾ ਜੀਵਨ ਤੇ ਕਰਨੀ ਕਿਹੋ ਜਿਹੀ ਸੀ। ਤਦ ਮੈਂ ਕਾਫ਼ੀ ਤਰੱਦਦ ਨਾਲ ਖੋਜ ਕਰਕੇ ਗਿਆਨੀ ਜੀ ਦੇ ਜੀਵਨ ਤੇ ਰਚਨਾ ਬਾਰੇ 'ਭਾਈ ਦਿੱਤ ਸਿੰਘ ਗਿਆਨੀ: ਜੀਵਨ, ਰਚਨਾ ਤੇ ਸ਼ਖ਼ਸੀਅਤ' ਨਾਂ ਦੀ ਪੁਸਤਕ ਲਿਖੀ।

ਉਪਰੋਕਤ ਪੁਸਤਕ ਨੂੰ ਲਿਖਣ ਦਾ ਇੱਕ ਮਨੋਰਥ ਗਿਆਨੀ ਦਿੱਤ ਸਿੰਘ ਦੀਆਂ ਲਿਖੀਆਂ ਪੁਸਤਕਾਂ ਬਾਰੇ ਪ੍ਰਮਾਣਿਕ ਜਾਣਕਾਰੀ ਇਕੱਤ੍ਰ ਕਰਨਾ ਵੀ ਸੀ। ਜਿਹੜੀਆਂ ਪੁਸਤਕਾਂ ਗਿਆਨੀ ਦਿੱਤ ਸਿੰਘ ਦੁਆਰਾ ਲਿਖੀਆਂ ਦੱਸੀਆਂ ਗਈਆਂ ਸਨ, ਉਨ੍ਹਾਂ ਵਿੱਚ ਇੱਕ ਪੁਸਤਕ ਸੀ 'ਪੁਜਾਰੀ ਪ੍ਰਬੋਧ'। ਪਹਿਲੀ ਨਜ਼ਰੇ ਜਾਪਦਾ ਸੀ ਕਿ ਇਹ ਪੁਸਤਕ ਗਿਆਨੀ ਦਿੱਤ ਸਿੰਘ ਦੀ ਲਿਖੀ ਹੋ ਸਕਦੀ ਹੈ। ਗਿਆਨੀ ਜੀ ਦੀਆਂ ਕਈ ਹੋਰ ਪੁਸਤਕਾਂ ਦੇ ਨਾਂਵਾਂ ਵਿੱਚ 'ਪ੍ਰਬੋਧ' ਸ਼ਬਦ ਵਰਤਿਆ ਗਿਆ ਸੀ, ਜਿਵੇਂ ਕਿ 'ਸ੍ਰੀ ਗੁਰੂ ਨਾਨਕ

ਪ੍ਰਬੋਧ', 'ਸ੍ਰੀ ਗੁਰੂ ਅਰਜਨ ਪ੍ਰਬੋਧ', 'ਦੁਰਗਾ ਪ੍ਰਬੋਧ', 'ਗੁਰਮਤ ਆਰਤੀ ਪ੍ਰਬੋਧ'। ਸਬੱਬੀਂ ਭਾਸ਼ਾ ਵਿਭਾਗ ਪਟਿਆਲਾ ਦੀ ਲਾਇਬ੍ਰੇਰੀ ਵਿੱਚ 'ਪੁਜਾਰੀ ਪ੍ਰਬੋਧ' ਪੁਸਤਕ ਮਿਲ ਗਈ। ਲਾਇਬ੍ਰੇਰੀ ਦੇ ਕੈਟਾਲਾਗ ਵਿੱਚ ਇਸ ਪੁਸਤਕ ਦੇ ਲੇਖਕ ਦਾ ਨਾਂ ਗਿਆਨੀ ਦਿੱਤ ਸਿੰਘ ਸੀ। ਪੁਸਤਕ ਨੂੰ ਵੇਖਣ ਤੇ ਪਤਾ ਲੱਗਿਆ ਕਿ ਲੇਖਕ ਦੇ ਨਾਂ ਦੀ ਥਾਂ 'ਕਰਤਾ ਐਡੀਟਰ ਗਿਆਨੀ ਦਿੱਤ ਸਿੰਘ ਮੈਗਜ਼ੀਨ' ਲਿਖਿਆ ਸੀ। ਇਹ ਸੱਜਣ ਕੌਣ ਸਨ?

ਇਸ ਦੌਰਾਨ ਹੀ ਮੈਂ ਜਾਣਿਆ ਕਿ ਗਿਆਨੀ ਦਿੱਤ ਸਿੰਘ ਦੇ ਇੱਕ ਵਿਦਿਆਰਥੀ ਰਹੇ ਭਾਈ ਤਖ਼ਤ ਸਿੰਘ ਨੇ ਫ਼ਿਰੋਜ਼ਪੁਰ ਵਿਖੇ ਇੱਕ ਲਾਇਬ੍ਰੇਰੀ ਅਤੇ ਇੱਕ ਕੰਨਿਆਂ ਵਿਦਿਆਲਾ ਖੋਲ੍ਹਿਆ ਸੀ। ਉਸ ਸਮੇਂ ਕੁੜੀਆਂ ਦੀ ਸਿੱਖਿਆ ਬਾਰੇ ਇਹ ਆਰੰਭਕ ਯਤਨ ਅਤਿ ਮਹੱਤਵਪੂਰਨ ਸਨ। ਭਾਈ ਤਖ਼ਤ ਸਿੰਘ ਨੂੰ ਇਹ ਕਾਰਜ ਕਰਨ ਲਈ ਪ੍ਰੇਰਨਾ ਗਿਆਨੀ ਦਿੱਤ ਸਿੰਘ ਦੇ ਜੀਵਨ ਅਤੇ ਲਿਖਤਾਂ ਤੋਂ ਮਿਲੀ ਸੀ। ਇਸੇ ਤਰ੍ਹਾਂ ਗੁਰਬਖ਼ਸ਼ ਸਿੰਘ ਕੇਸਰੀ ਨੇ ਰੋਪੜ ਵਿਖੇ ਕੁੜੀਆਂ ਲਈ ਇੱਕ ਸਕੂਲ ਆਪਣੇ ਬਲਬੂਤੇ ਖੋਲ੍ਹਿਆ ਸੀ। ਨਾਲ ਹੀ 1910 ਵਿੱਚ 'ਗਿਆਨੀ ਦਿੱਤ ਸਿੰਘ ਮੈਗਜ਼ੀਨ' ਨਾਂ ਦੇ ਮਾਸਿਕ ਪੱਤਰ ਦੀ ਸੰਪਾਦਨਾ ਸ਼ੁਰੂ ਕਰ ਦਿੱਤੀ ਸੀ। ਇਸ ਅਨੁਸਾਰ 'ਪੁਜਾਰੀ ਪ੍ਰਬੋਧ' ਪੁਸਤਕ ਗੁਰਬਖ਼ਸ਼ ਸਿੰਘ 'ਕੇਸਰੀ' ਦੀ ਲਿਖੀ ਹੋਈ ਸੀ। ਇਸ ਪੁਸਤਕ ਦਾ ਦੂਜਾ ਨਾਂ 'ਮਨੋਹਰ ਬਾਗ਼ ਦੇ ਗੰਦੇ ਫਲ' ਸੀ। ਪੁਸਤਕ ਦੇ ਹਰ ਵਰਕੇ ਉਤੇ ਇੱਕ ਪੰਨੇ ਉੱਤੇ 'ਪੁਜਾਰੀ ਪ੍ਰਬੋਧ' ਛਪਿਆ ਹੋਇਆ ਸੀ। ਦੂਜੇ ਪੰਨੇ ਉੱਤੇ 'ਮਨੋਹਰ ਬਾਗ਼ ਦੇ ਗੰਦੇ ਫਲ' ਛਪਿਆ ਸੀ। ਇਸ ਪੁਸਤਕ ਵਿੱਚ ਸਿੱਖਾਂ ਦੇ ਧਰਮ ਅਸਥਾਨਾਂ ਉੱਤੇ ਪੁਜਾਰੀ ਵਰਗ ਦੇ ਕਿਰਦਾਰ ਦੀਆਂ ਝਲਕਾਂ ਵਿਖਾਈਆਂ ਹੋਈਆਂ ਸਨ। ਵਿਧਾ ਪੱਖੋਂ ਇਹ ਪੁਸਤਕ ਕੁਝ ਕੁਝ ਉਪਨਿਆਸ ਵਾਂਗ ਸੀ।

ਗਿਆਨੀ ਦਿੱਤ ਸਿੰਘ ਮੇਰੇ ਲਈ ਮੇਰੇ ਪਿੰਡ ਦੇ ਨਾਇਕ ਸਨ। ਉਨ੍ਹਾਂ ਤੋਂ ਪ੍ਰੇਰਨਾ ਲੈ ਕੇ ਅੱਗੇ ਲਿਖਣ ਵਾਲੇ ਕੇਸਰੀ ਜੀ ਵੀ ਮੇਰੇ ਇਲਾਕੇ ਦੇ ਸਨ। ਫਿਰ ਜਾਣਿਆ ਕਿ ਕੇਸਰੀ ਜੀ ਨੇ ਕਾਫ਼ੀ ਗਿਣਤੀ ਵਿੱਚ ਪੁਸਤਕਾਂ ਲਿਖੀਆਂ ਸਨ। ਐਪਰ ਸਿੰਘ ਸਭਾ ਲਹਿਰ ਦੇ ਅੰਤਲੇ ਦੌਰ ਦੇ ਇਸ ਲੇਖਕ, ਜਿਸ ਨੂੰ "ਭਾਈ ਸਾਹਿਬ ਭਾਈ ਵੀਰ ਸਿੰਘ, ਲਾਲਾ ਧਨੀ ਰਾਮ ਚਾਤ੍ਰਿਕ, ਗਿਆਨੀ ਹੀਰਾ ਸਿੰਘ 'ਦਰਦ' ਤੇ ਭਾਈ ਸਾਹਿਬ ਭਾਈ ਜੋਧ ਸਿੰਘ ਜੀ, ਭਾਈ ਕਾਨ੍ਹ ਸਿੰਘ ਨਾਭਾ ਤੇ ਗਿਆਨੀ ਗਿਆਨ ਸਿੰਘ ਦਾ ਸਮਕਾਲੀ ਹੋਣ ਦਾ ਮਾਣ ਪ੍ਰਾਪਤ ਹੈ"2 ਦਵਾਰਾ ਰਚਿਤ ਉਹ ਸਾਹਿੱਤ ਕਿੱਥੇ ਸੀ?

ਲੈ ਦੇ ਕੇ 'ਸੰਖਿਆ ਕੋਸ਼', (ਜੋ ਪੰਜਾਬੀ ਸਾਹਿੱਤ ਅਕਾਡਮੀ ਦੇ ਜਤਨਾਂ ਨਾਲ ਪਹਿਲੀ ਵੇਰ ਈ.1961 ਵਿੱਚ ਅਤੇ ਫਿਰ ਈ. 2007 ਵਿੱਚ ਦੂਜੀ ਵੇਰ ਛਾਪੀ ਗਈ ਸੀ), 'ਸੱਤ ਸਾਦਿਕ', 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ', 'ਮਨੋਹਰ ਮੰਤ੍ਰ', 'ਪੁਜਾਰੀ ਪ੍ਰਬੋਧ', 'ਯੱਗ ਪ੍ਰਬੋਧ', 'ਕਲਮ ਅਤੇ ਤਲਵਾਰ ਦਾ ਸੰਬਾਦ', 'ਦਸਮੇਸ਼ ਜੀ ਦੀ ਅਨੂਪਮ ਕਲਗੀ' ਹੀ ਉਪਲਬਧ ਸਨ। ਫਿਰ ਮੈਂ ਕੇਸਰੀ ਜੀ ਦੀਆਂ ਲਿਖਤਾਂ ਦੀ ਭਾਲ ਦੇ ਸੰਬੰਧ ਵਿੱਚ ਗੁਰਬਖ਼ਸ਼ ਸਿੰਘ 'ਕੇਸਰੀ' ਦੇ ਪਿੰਡ ਹਸਨਪੁਰ ਗਿਆ। ਉਦੋਂ ਤੀਕ ਉਨ੍ਹਾਂ ਦੇ ਦੇਹਾਂਤ ਹੋਏ ਨੂੰ ਅੱਧੀ ਕੁ ਸਦੀ ਬੀਤ ਚੁੱਕੀ ਸੀ। ਮੈਂ ਸੋਚਿਆ ਕਿ ਸ਼ਾਇਦ ਪਰਿਵਾਰ ਵਿੱਚ ਕਿਸੇ ਨੇ ਉਨ੍ਹਾਂ ਦੀ ਨਿਜੀ ਲਾਇਬ੍ਰੇਰੀ ਸਾਂਭ ਲਈ ਹੋਵੇ। ਨਿਸ਼ਚੇ ਹੀ, ਉਸ ਭੰਡਾਰ ਵਿੱਚ ਕੇਸਰੀ ਜੀ ਦੀਆਂ ਲਿਖੀਆਂ ਪੁਸਤਕਾਂ, ਉਨ੍ਹਾਂ ਦਵਾਰਾ ਸੰਪਾਦਿਤ 'ਗਿਆਨੀ ਦਿੱਤ ਸਿੰਘ ਮੈਗਜ਼ੀਨ' ਦੀਆਂ ਕਾਪੀਆਂ, ਉਨ੍ਹਾਂ ਦੇ ਆਦਰਸ਼ ਰਹੇ ਗਿਆਨੀ ਦਿੱਤ ਸਿੰਘ ਰਚਿਤ ਪੁਸਤਕਾਂ, ਖ਼ਾਲਸਾ ਅਖ਼ਬਾਰ ਲਾਹੌਰ ਦੀਆਂ ਕਾਪੀਆਂ ਅਤੇ ਕੇਸਰੀ ਜੀ ਦੀਆਂ ਮਨਪਸੰਦ ਪੁਸਤਕਾਂ ਅਤੇ ਗ੍ਰੰਥ ਸੰਭਾਲੇ ਹੋ ਸਕਦੇ ਸਨ।

ਉਸ ਸਮੇਂ ਤੀਕ ਗੁਰਬਖ਼ਸ਼ ਸਿੰਘ ਕੇਸਰੀ ਦੇ ਪਰਿਵਾਰ-ਬਿਰਛ ਦੇ ਕਈ ਵੱਡੇ ਟਾਹਣ ਬਣ ਚੁੱਕੇ ਸਨ, ਭਾਵ ਉਨ੍ਹਾਂ ਦੇ ਪੁੱਤਰਾਂ ਤੋਂ ਅੱਗੇ ਪੋਤਰੇ ਅਤੇ ਫਿਰ ਅੱਗੇ ਹੋਰ ਪਰਿਵਾਰ। ਇਸ ਤਰ੍ਹਾਂ, ਘਰ ਦੇ ਸਮਾਨ ਦੀ ਵੰਡ ਵਾਂਗ, ਕੇਸਰੀ ਜੀ ਦੀਆਂ ਕਿਤਾਬਾਂ ਵਾਲੀਆਂ ਅਲਮਾਰੀਆਂ ਵੀ ਅੱਗੇ ਤੋਂ ਅੱਗੇ ਉਨ੍ਹਾਂ ਦੇ ਇੱਕ ਪੜਪੋਤੇ ਦੇ ਪਰਿਵਾਰ ਤੀਕ ਪਹੁੰਚ ਗਈਆਂ ਸਨ। ਪੁੱਛਦਾ-ਪੁਛਾਉਂਦਾ ਮੈਂ ਉਸ ਪਰਿਵਾਰ ਤੀਕ ਪਹੁੰਚ ਗਿਆ ਅਤੇ ਕਿਤਾਬਾਂ ਬਾਰੇ ਪੁੱਛਿਆ। ਘਰ ਵਿੱਚ ਇੱਕ ਬੀਬੀ (ਕੇਸਰੀ ਜੀ ਦੀ ਪੜਪੋਤ ਨੋਂਹ) ਹੀ ਹਾਜ਼ਰ ਸੀ। ਉਸ ਨੇ ਦੱਸਿਆ ਕਿ ਪੁਸਤਕਾਂ ਨਾਲ ਭਰੀਆਂ

ਅਲਮਾਰੀਆਂ ਹੈਸਨ ਪਰ ਸਾਨੂੰ ਇਹ ਕੁਝ ਸੰਭਾਲਣਾ ਔਖਾ ਲਗਦਾ ਸੀ। ਬਿਨਾਂ ਯੋਗ ਸੰਭਾਲ ਤੋਂ ਇਸ ਸਾਰੇ ਕੁਝ ਦੀ ਬੇਅਦਬੀ ਹੀ ਹੁੰਦੀ ਸੀ। ਫਿਰ ਉਸ ਨੇ ਸਹਿਜ ਸੁਭਾਅ ਬਿਨਾਂ ਕਿਸੇ ਸੰਕੋਚ ਤੋਂ ਦੱਸਿਆ ਕਿ ਪੁਸਤਕਾਂ ਦੇ ਢੇਰ ਦਾ ਵਿਹੜੇ ਵਿੱਚ ਸਸਕਾਰ ਕਰਕੇ ਰਾਖ ਬਿਆਸ ਦਰਿਆ ਵਿੱਚ ਪ੍ਰਵਾਹ ਕਰ ਦਿੱਤੀ ਗਈ ਸੀ। ਇਹ ਸੁਣ ਮੈਂ ਤਾਂ ਠਠੰਬਰ ਗਿਆ ਸਾਂ। ਪੰਜਾਬੀ ਦੇ ਦੁਰਲੱਭ ਸਾਹਿੱਤ ਦਾ ਇੱਕ ਭੰਡਾਰ ਜੋ ਕਿ ਗੁਰਬਖ਼ਸ਼ ਸਿੰਘ ਕੇਸਰੀ ਨੇ ਸਾਂਭ ਸਾਂਭ ਰੱਖਿਆ ਸੀ, ਸਾਡੇ ਹੱਥੋਂ ਜਾਂਦਾ ਰਿਹਾ ਸੀ। ਫਿਰ ਮੇਰੇ ਚੇਤੇ ਆਇਆ ਕਿ ਪ੍ਰੋ. ਪ੍ਰੀਤਮ ਸਿੰਘ, ਡਾ. ਗੰਡਾ ਸਿੰਘ, ਸ਼ਮਸ਼ੇਰ ਸਿੰਘ ਅਸ਼ੋਕ, ਪਿਆਰਾ ਸਿੰਘ ਪਦਮ ਜਿਹੇ ਵਿਦਵਾਨ ਧੰਨ ਸਨ ਜਿਨ੍ਹਾਂ ਨੇ ਢੇਰਾਂ ਦੇ ਢੇਰ ਅਮੁੱਲ ਪੁਸਤਕਾਂ, ਪੋਥੀਆਂ ਅਤੇ ਗ੍ਰੰਥ ਇਕੱਤਰ ਕੀਤੇ ਤੇ ਫਿਰ ਅਗਲੀਆਂ ਪੀੜ੍ਹੀਆਂ ਲਈ ਸਾਂਭ ਰੱਖੇ। ਇਨ੍ਹਾਂ ਟਕਸਾਲੀ ਵਿਦਵਾਨਾਂ ਦੇ ਵਾਰਸਾਂ ਨੇ ਵੀ ਦੂਰ-ਦ੍ਰਿਸ਼ਟੀ ਤੋਂ ਕੰਮ ਲੈਂਦਿਆਂ ਇਹ ਸਰਮਾਇਆ ਅੱਗੇ ਪੰਜਾਬ ਦੀ ਕਿਸੇ ਨਾ ਕਿਸੇ ਯੂਨੀਵਰਸਿਟੀ ਨੂੰ ਸੌਂਪ ਦਿੱਤਾ। ਜਿਸ ਬੀਬੀ ਕੋਲ ਮੈਂ ਗੁਰਬਖ਼ਸ਼ ਸਿੰਘ ਕੇਸਰੀ ਦੀਆਂ ਲਿਖਤਾਂ ਲੱਭਣ ਲਈ ਗਿਆ ਸੀ, ਉਸ ਦੀ ਆਪਣੀ ਸੋਚ ਅਤੇ ਦ੍ਰਿਸ਼ਟੀ ਸੀ। ਹੋ ਸਕਦਾ ਹੈ ਕਿ ਉਸ ਨੂੰ ਘਰ ਵਿੱਚ ਥਾਂ ਘੇਰਦੀਆਂ ਅਲਮਾਰੀਆਂ ਚੁਭਦੀਆਂ ਹੋਣ ਜਾਂ ਉਨ੍ਹਾਂ ਵਿੱਚ ਘਰ ਦਾ ਕੋਈ ਹੋਰ ਸਮਾਨ ਤੁੰਨਿਆ ਜਾਣਾ ਹੋਵੇ।

ਮੇਰੇ ਪੁੱਛਣ ਤੇ ਕਿ 'ਕੁਝ ਵੀ ਨਹੀਂ ਬਚਿਆ' ਉਸ ਨੇ ਵਿਹੜੇ ਦੇ ਇੱਕ ਕੋਨੇ ਵਿੱਚ ਕਬਾੜ ਬਣੀ ਇੱਕ ਸੰਦੂਕੜੀ ਵੱਲ ਇਸ਼ਾਰਾ ਕੀਤਾ। ਮੈਨੂੰ ਤਾਂ ਇਹ ਮੁਰਗੀਆਂ ਦਾ ਇੱਕ ਛੋਟਾ ਜਿਹਾ ਲੱਕੜ ਦਾ ਖੁੱਡਾ ਹੀ ਜਾਪਿਆ। ਨੇੜੇ ਜਾ ਕੇ ਵੇਖਿਆ ਉਸ ਵਿੱਚ ਬਹੁਤ ਹੀ ਖ਼ਸਤਾ ਹਾਲਤ ਵਿੱਚ ਚਾਰ ਪੰਜ ਕਿਤਾਬਾਂ ਸਨ। ਪਤਾ ਨਹੀਂ ਸੀ ਲਗਦਾ ਕਿ ਇਹ ਕਿਹੜੀਆਂ ਸਨ ਅਤੇ ਇਨ੍ਹਾਂ ਦਾ ਲੇਖਕ ਕੌਣ ਸੀ। ਇਨ੍ਹਾਂ ਵਿੱਚ ਕੇਸਰੀ ਜੀ ਦੀ ਇੱਕ ਰਚਨਾ 'ਨਿੱਕੀਆਂ ਜਿੰਦਾਂ ਵੱਡੇ ਸਾਕੇ' (ਭਾਗ ਦੂਜਾ) ਮੈਨੂੰ ਮਿਲ ਗਈ ਸੀ।

ਤਦ ਦੋ ਵਿਚਾਰ ਮੇਰੇ ਮਨ ਵਿੱਚ ਆਏ। ਪਹਿਲਾ, ਉਹ ਸਰਸਾ ਨਦੀ ਜਿਸ ਦੇ ਉਛਾਲ ਵਿੱਚ ਦਸਵੇਂ ਗੁਰੂ ਜੀ ਦੇ ਲਿਖੇ, ਲਿਖਵਾਏ ਅਤੇ ਸੰਭਾਲੇ ਹੋਏ ਅਣਗਿਣਤ ਗ੍ਰੰਥ ਰੁੜ੍ਹ ਗਏ ਸਨ, ਅੱਜ ਵੀ ਸਾਡੀ ਬੇਧਿਆਨੀ ਦੇ ਸਬੱਬ ਸਾਡੇ ਕੀਮਤੀ ਵਿਰਸੇ ਨੂੰ ਰੋੜ੍ਹ ਕੇ ਲਿਜਾ ਰਹੀ ਹੈ। ਗੁਰਬਖ਼ਸ਼ ਸਿੰਘ ਕੇਸਰੀ ਦੀਆਂ ਛਪੀਆਂ ਅਤੇ ਅਣਛਪੀਆਂ ਲਿਖਤਾਂ ਵੀ ਸਾਡੀ ਬੇਸਮਝੀ ਦੇ ਸਰਸੇ ਨੇ ਰੋੜ੍ਹ ਲਈਆਂ ਸਨ। ਦੂਜਾ, ਇਹ ਖ਼ਿਆਲ ਆਇਆ ਕਿ ਜੋ ਕੁਝ ਉਪਲਬਧ ਹੈ ਜਾਂ ਬਚਿਆ ਹੈ, ਉਸ ਨੂੰ ਹੀ ਸੰਭਾਲ ਲਿਆ ਜਾਵੇ।

ਗੁਰਬਖ਼ਸ਼ ਸਿੰਘ ਕੇਸਰੀ ਪੁਆਧ ਦੀ ਉਭੜ-ਖੁਬੜੀ ਅਤੇ ਕਈ ਥਾਈਂ ਕੱਲਰ ਧਰਤੀ ਵਿੱਚ ਇੱਕ ਅਨੋਖਾ ਉਗਮਿਆ ਫੁੱਲ ਸੀ। ਇਸ ਖਿੱਤੇ ਵਿੱਚ ਭਗਤ ਆਸਾ ਰਾਮ, ਗਿਆਨੀ ਦਿੱਤ ਸਿੰਘ ਜਿਹੇ ਸਾਹਿੱਤ ਸਿਰਜਕ ਹੋਏ ਹਨ। ਹੋ ਸਕਦਾ ਹੈ, ਹੋਰ ਵੀ ਹੋਏ ਹੋਣ ਪਰ ਉਨ੍ਹਾਂ ਦੀਆਂ ਲਿਖਤਾਂ ਸਾਡੇ ਅਵੇਸਲੇਪਣ ਕਾਰਨ ਸੰਭਾਲੀਆਂ ਨਾ ਗਈਆਂ ਹੋਣ। ਲੋੜੀਂਦੀ ਪਛਾਣ ਨਾ ਮਿਲਣ ਕਾਰਨ ਹੋਰ ਕਿੰਨੇ ਹੀ ਹੋਣਹਾਰ ਲੇਖਕ ਵਕਤ ਦੀ ਧੂੜ ਵਿੱਚ ਰੁਲ ਗਏ ਹੋਣਗੇ।

ਡਾ. ਪਿਆਰ ਸਿੰਘ ਨੇ 1957 ਵਿੱਚ (ਕੇਸਰੀ ਜੀ ਦੇ ਦੇਹਾਂਤ ਤੋਂ ਸਾਲ ਕੁ ਪਹਿਲਾਂ) ਲਿਖਿਆ ਸੀ-'' 'ਕੇਸਰੀ' ਜੀ ਉਨ੍ਹਾਂ ਵਿਅਕਤੀਆਂ ਵਿੱਚੋਂ ਹਨ, ਜਿਹੜੇ ਸ਼ੌਕ ਨੂੰ ਕੰਮ ਕਰਦੇ ਹਨ। ਇਸ ਸ਼ੌਕ ਸਦਕਾ ਆਪ ਕੰਮ ਕਰਕੇ ਚਲੇ ਗਏ ਹਨ ਤੇ ਇਹ ਕਦੀ ਵਿਚਾਰ ਨਹੀਂ ਕੀਤਾ ਕਿ ਉਨ੍ਹਾਂ ਦੀ ਕਿਰਤ ਪੁਸਤਕ ਦਾ ਰੂਪ ਧਾਰ ਕੇ ਪਾਠਕਾਂ ਦੇ ਹੱਥਾਂ ਵਿਚ ਪਹੁੰਚਦੀ ਵੀ ਹੈ ਜਾਂ ਨਹੀਂ। ਸਿੱਟਾ ਇਹ ਹੈ ਕਿ ਬਹੁਤ ਸਾਰੀਆਂ ਕਿਰਤਾਂ ਅਣਛਪੀਆਂ ਪਈਆਂ ਹਨ। ਹੁਣ ਕੁਝ ਮਿੱਤਰਾਂ ਦੇ ਮਜਬੂਰ ਕਰਨ ਤੇ ਆਪ ਜੀ ਨੇ ਇਸ ਪਾਸੇ ਧਿਆਨ ਦਿੱਤਾ ਹੈ। ਇਸ ਵਕਤ ਆਪ ਜੀ ਦੀ ਰਚਨਾ 'ਭਗਵਤ ਗੀਤਾ' ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਵਲੋਂ ਛਾਪੇ ਜਾਣ ਦਾ ਸੰਕਲਪ ਬਣ ਰਿਹਾ ਹੈ। ਕੁਝ ਆਪ ਜੀ ਨੇ ਆਪਣੇ ਉਤਸ਼ਾਹ ਨਾਲ ਛਪਾਉਣ ਦਾ ਉੱਦਮ ਕੀਤਾ ਹੈ। ਇਸ ਸਿਲਸਿਲੇ ਵਿਚ ਹਥਲੀ ਕਿਤਾਬ 'ਸੱਤ ਸਾਦਿਕ' ਪਹਿਲੀ ਪੁਸਤਕ ਹੈ। '' 3

ਪੰਜਾਬੀ ਸਾਹਿੱਤ ਵਿੱਚ ਇਹ ਅਜੀਬ ਵਰਤਾਰਾ ਹੈ ਕਿ ਅਨੇਕਾਂ ਕਲਮਕਾਰਾਂ ਵਿੱਚੋਂ ਕਈਆਂ ਨੂੰ ਉਨ੍ਹਾਂ ਦੇ ਮਰਨ ਉਪਰੰਤ ਪਛਾਣ ਮਿਲੀ। ਕਈ, ਕੁਝ ਅਰਸਾ ਉੱਘੇ ਰਹਿੰਦੇ

ਹਨ ਪਰ ਫਿਰ ਭੁੱਲ-ਭੁਲਾ ਜਾਂਦੇ ਹਨ। ਅਜਿਹੇ ਵੀ ਲੇਖਕ ਹਨ ਜਿਨ੍ਹਾਂ ਨੂੰ ਚਿਰਾਂ ਪਿੱਛੋਂ ਲੱਭਿਆ ਜਾਂਦਾ ਹੈ। ਕਈ , ਭਾਈ ਵੀਰ ਸਿੰਘ ਵਾਂਗ ਆਪਣੇ ਜੀਵਨ-ਕਾਲ ਵਿੱਚ ਹੀ ਪ੍ਰਸਿੱਧੀ ਪ੍ਰਾਪਤ ਕਰ ਲੈਂਦੇ ਹਨ। ਭਾਈ ਸਾਹਿਬ ਜਿਸ ਪ੍ਰਤਿਸ਼ਠਿਤ ਪਰਿਵਾਰ ਵਿੱਚ ਪੈਦਾ ਹੋਏ, ਉਸ ਦਾ ਪ੍ਰਭਾਵ ਉਨ੍ਹਾਂ ਦੀ ਪ੍ਰਤਿਭਾ ਨੂੰ ਉਭਾਰਨ, ਉਨ੍ਹਾਂ ਦੇ ਲਿਖੇ ਅੱਖਰ ਅੱਖਰ ਨੂੰ ਪ੍ਰਕਾਸ਼ਿਤ ਕਰਨ, ਉਨ੍ਹਾਂ ਦੀਆਂ ਅਨੇਕਾਂ ਰਚਨਾਵਾਂ ਨੂੰ ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਪਾਠ-ਕ੍ਰਮਾਂ ਵਿੱਚ ਥਾਂ ਦਿਵਾਉਣ ਅਤੇ ਫਿਰ ਉਨ੍ਹਾਂ ਦੇ ਦੇਹਾਂਤ ਤੋਂ ਪਿੱਛੋਂ ਭਾਈ ਵੀਰ ਸਿੰਘ ਸਦਨ ਦਿੱਲੀ ਦੇ ਰੂਪ ਵਿੱਚ ਉਨ੍ਹਾਂ ਦੀਆਂ ਲਿਖਤਾਂ ਨੂੰ ਸੰਭਾਲਣ ਲਈ ਸਹਾਈ ਹੋਇਆ। ਪ੍ਰੋ. ਪੂਰਨ ਸਿੰਘ ਦੀਆਂ ਲਿਖਤਾਂ ਨੂੰ ਮੁੜ ਵਡਿਆਈ ਯੋਗ ਬਣਾਉਣ ਵਿੱਚ ਡਾ. ਮਹਿੰਦਰ ਸਿੰਘ ਰੰਧਾਵਾ ਦਾ ਅਤੇ ਫਿਰ ਪੰਜਾਬੀ ਯੂਨੀਵਰਸਿਟੀ ਦਾ ਯੋਗਦਾਨ ਵੱਡਾ ਹੈ। ਹੋਰ ਅਨੇਕਾਂ ਉਦਾਹਰਨਾਂ ਹਨ ਜਿੱਥੇ ਲੇਖਕ ਦੇ ਆਪਣੇ ਜਤਨ ਜਾਂ ਉਸ ਦੇ ਦੇਹਾਂਤ ਉਪਰੰਤ ਉਸ ਦੇ ਪਰਿਵਾਰ, ਜਾਂ ਕਿਸੇ ਸੰਸਥਾ ਦੇ ਉਪਰਾਲੇ ਉਸ ਦੀਆਂ ਲਿਖਤਾਂ ਨੂੰ ਸੰਭਾਲਣ, ਅਤੇ ਪਾਠਕਾਂ ਦੇ ਧਿਆਨ ਵਿੱਚ ਲਿਆਉਣ ਲਈ ਸਹਾਈ ਹੋਏ ਹਨ। ਕੇਸਰੀ ਜੀ ਪਰੰਤੂ ਇਸ ਪੱਖੋਂ ਅਣਗੌਲੇ ਸਾਹਿੱਤਕਾਰ ਰਹੇ। ਉਨ੍ਹਾਂ ਨੇ ਇੱਕ ਪੱਤਰਕਾਰ, ਸਾਹਿੱਤਕਾਰ, ਖੋਜੀ, ਪੜਚੋਲੀਏ, ਸੰਪਾਦਕ ਅਤੇ ਅਨੁਵਾਦਕ ਦੇ ਰੂਪ ਵਿੱਚ ਕਾਫ਼ੀ ਕੰਮ ਕੀਤਾ। ਉਹ ਆਪਣੇ ਜੀਵਨ-ਕਾਲ ਵਿੱਚ ਕੁਝ ਉਘੇ ਰਹੇ ਅਤੇ ਫਿਰ, ਇੱਕ ਤਰ੍ਹਾਂ ਨਾਲ, ਭੁਲ-ਭੁਲਾ ਹੀ ਗਏ। ਕੇਸਰੀ ਜੀ ਨੇ ਆਪਣੇ ਜੀਵਨ ਬਾਰੇ ਕੁਝ ਨਹੀਂ ਲਿਖਿਆ। ਕੁਝ ਲੇਖਕਾਂ ਦੀਆਂ ਸੰਖੇਪ ਜਿਹੀਆਂ ਟਿੱਪਣੀਆਂ ਤੋਂ ਉਨ੍ਹਾਂ ਦਾ ਜਿਹੜਾ ਸ਼ਬਦ-ਚਿਤਰ ਬਣਦਾ ਹੈ, ਉਹ ਅੱਗੇ ਦਿੱਤਾ ਹੈ।

2. ਜਨਮ, ਮਾਪੇ, ਪਿੰਡ ਹਸਨਪੁਰ

ਕੇਸਰੀ ਜੀ ਦਾ ਜਨਮ ਫੱਗਣ ਸੰਮਤ 1938 (1881 ਈਸਵੀ)4 ਵਿੱਚ ਪਿੰਡ ਹਸਨਪੁਰ ਵਿਖੇ ਹੋਇਆ। ਪਿਤਾ ਦਾ ਨਾਂ ਸਰਦਾਰ ਧਿਆਨ ਸਿੰਘ ਅਤੇ ਮਾਤਾ ਦਾ ਨਾਂ ਸਰਦਾਰਨੀ ਨੰਦ ਕੌਰ ਸੀ। ਪਿੰਡ ਹਸਨਪੁਰ ਪਹਿਲਾਂ ਜ਼ਿਲ੍ਹਾ ਅੰਬਾਲਾ ਵਿੱਚ ਪੈਂਦਾ ਸੀ। ਫਿਰ ਜਦੋਂ ਰੂਪਨਗਰ ਜ਼ਿਲ੍ਹਾ ਬਣ ਗਿਆ ਤਦ ਇਹ ਪਿੰਡ ਇਸ ਜ਼ਿਲ੍ਹੇ ਵਿੱਚ ਆ ਗਿਆ। ਇਸ ਵੇਲੇ ਇਹ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਜ਼ਿਲ੍ਹੇ ਵਿੱਚ ਸ਼ਾਮਲ ਹੈ ਅਤੇ ਇਸ ਨੂੰ ਖਰੜ ਤਹਿਸੀਲ ਪੈਂਦੀ ਹੈ। ਗੁਰਬਖ਼ਸ਼ ਸਿੰਘ ਕੇਸਰੀ ਦੇ ਬਚਪਨ ਅਤੇ ਜਵਾਨੀ ਦੇ ਸਮੇਂ ਹਸਨਪੁਰ ਨੂੰ ਜਾਣ ਲਈ ਕੁਰਾਲੀ ਦੇ ਰੇਲਵੇ ਸਟੇਸ਼ਨ ਤੋਂ ਉਤਰ ਕੇ ਕੱਚੇ ਰਾਹ ਪੈਦਲ ਹੀ ਜਾਣਾ ਪੈਂਦਾ ਸੀ। ਹੁਣ ਤੇ, ਚੰਡੀਗੜ੍ਹ ਤੋਂ ਲੁਧਿਆਣਾ ਨੂੰ ਜਾਣ ਵਾਲੀ ਮੁੱਖ ਸੜਕ ਉੱਤੇ, ਖਰੜ ਅਤੇ ਮੋਰਿੰਡਾ ਦੇ ਵਿਚਕਾਰ ਪੈਂਦੇ ਪਿੰਡ ਘੜੂੰਆਂ ਤੋਂ ਉਤਰ ਕੇ ਚੜ੍ਹਦੀ ਵੱਲ ਡੇਢ-ਦੋ ਕਿਲੋਮੀਟਰ ਦੇ ਫ਼ਾਸਲੇ ਉੱਤੇ ਵਸੇ ਇਸ ਪਿੰਡ ਤੀਕ ਪੱਕੇ ਰਾਹ ਅਸਾਨੀ ਨਾਲ ਪਹੁੰਚਿਆ ਜਾ ਸਕਦਾ ਹੈ। ਕੇਸਰੀ ਜੀ ਦੇ ਸਮੇਂ ਹਸਨਪੁਰ ਨੂੰ ਕਾਲੇਵਾਲ ਦਾ ਡਾਕਖਾਨਾ ਲਗਦਾ ਸੀ। ਹੁਣ ਇਸ ਨੂੰ ਡਾਕਖਾਨਾ ਘੜੂੰਆਂ (ਪਿੰਨ ਕੋਡ 140413) ਲਗਦਾ ਹੈ।

ਪਿੰਡ ਹਸਨਪੁਰ ਨੇੜੇ ਪੈਂਦੇ ਪਿੰਡ ਘੜੂੰਆਂ ਦੇ ਮੁਕਾਬਲੇ ਕਾਫ਼ੀ ਛੋਟਾ ਹੈ। ਪਿੰਡ ਵਿੱਚ ਕੇਸਰੀ ਜੀ ਦੇ ਪਰਿਵਾਰ ਦੀ ਅੱਲ 'ਚੱਕੀ ਵਾਲੇ' ਸੀ। ਕਿਸੇ ਸਮੇਂ ਉਨ੍ਹਾਂ ਨੇ ਆਟਾ ਪੀਹਣ ਵਾਲੀ ਚੱਕੀ ਲਾਈ ਹੋਈ ਸੀ। ਇਹ ਚੱਕੀ ਕਿਸੇ ਮਸ਼ੀਨ ਦੀ ਥਾਂ ਬਲਦਾਂ ਨਾਲ ਚਲਾਈ ਜਾਂਦੀ ਸੀ। ਕੇਸਰੀ ਜੀ ਦੇ ਸਮੇਂ ਇਸ ਪਿੰਡ ਨੂੰ ਜਾਂਦੇ ਸਾਰੇ ਰਾਹ ਕੱਚੇ ਹੀ ਹੁੰਦੇ ਸਨ। ਇੱਥੋਂ ਨੇੜਲੇ ਕਸਬਿਆਂ ਮੋਰਿੰਡਾ, ਕੁਰਾਲੀ ਅਤੇ ਖਰੜ ਨੂੰ ਅਕਸਰ ਪੈਦਲ ਹੀ ਜਾਇਆ ਜਾਂਦਾ। ਕੇਸਰੀ ਜੀ ਦੇ ਦੋਹਤਰੇ ਰਣਜੋਧ ਸਿੰਘ ਗਿੱਲ ਦੇ ਚੇਤੇ ਵਿੱਚ ਆਪਣੇ ਬਚਪਨ ਦੇ ਸਮੇਂ ਦੇ ਉਹ ਰਾਹ ਵੱਸੇ ਹੋਏ ਹਨ। ਗਿੱਲ ਹੁਰਾਂ ਦੇ ਸ਼ਬਦਾਂ ਵਿੱਚ-''ਹਸਨਪੁਰ ਨੂੰ 1952-53 ਤੱਕ ਸਭ ਤੋਂ ਨਜ਼ਦੀਕ ਸੜਕ ਸਹੌੜਾਂ ਵੱਲੋਂ ਲਗਦੀ ਸੀ। ਉਦੋਂ ਖਰੜ ਮੋਰਿੰਡਾ ਵਾਲੀ ਸੜਕ ਨਹੀਂ ਸੀ ਬਣੀ ਅਤੇ ਸਭ ਤੋਂ ਨਜ਼ਦੀਕੀ ਰੇਲਵੇ ਸਟੇਸ਼ਨ ਕੁਰਾਲੀ ਹੁੰਦਾ ਸੀ। ਕੁਰਾਲੀ ਤੋਂ ਪਹਿਲਾ ਪਿੰਡ ਕਾਲੇਵਾਲ, ਫਿਰ ਬਡੌਲੀ ਤੇ ਫਿਰ ਸਾਡਾ ਨਾਨਕਾ ਪਿੰਡ ਹਸਨਪੁਰ, ਜਾਂ ਕੁਰਾਲੀ-ਖਰੜ ਸੜਕ ਉੱਤੇ ਨੇੜੇ ਪੈਂਦੇ ਪਿੰਡ ਸਹੌੜਾਂ ਨੂੰ ਹੋ ਕੇ ਅੱਗੇ ਹਸਨਪੁਰ, ਜਾਂ ਫਿਰ ਪਹਿਲਾ ਪਿੰਡ ਘੜੂੰਆਂ ਅਤੇ ਫਿਰ ਹਸਨਪੁਰ ਆਉਂਦੇ ਸਨ। ਕੱਚੇ ਰਸਤੇ ਜਿਨ੍ਹਾਂ ਨੂੰ ਗੋਹਰਾਂ ਕਹਿੰਦੇ ਸਨ, ਗੱਡਿਆਂ ਦੇ ਰਾਹ ਸਨ। ਮੇਰਾ ਨਾਨਕਾ ਪਿੰਡ ਬਾਹਰਲੇ ਜਹਾਨ ਨਾਲ ਇਨ੍ਹਾਂ ਕੱਚੇ ਰਾਹਾਂ ਨਾਲ ਜੁੜਿਆ ਹੋਇਆ ਸੀ। ਇਹ

ਰਸਤੇ ਬਰਸਾਤ ਦੇ ਦਿਨਾਂ ਵਿਚ ਪਾਣੀ ਦੇ ਨਾਲਿਆਂ ਦੀ ਤਰ੍ਹਾਂ ਹੁੰਦੇ ਸਨ ਅਤੇ ਕੱਚੀ ਮਿੱਟੀ ਦੇ ਬਹਿ ਜਾਣ ਨਾਲ ਇਹ ਡੂੰਘੇ ਵੀ ਹੋਏ ਹੁੰਦੇ ਸਨ। ਮੇਰੀ ਬੀਬੀ (ਮਾਤਾ) ਜੀ ਦੇ ਮੁਤਾਬਿਕ ਉਨ੍ਹਾਂ ਦਾ ਵਿਆਹ ਪੱਕੀ ਸੜਕ ਉੱਤੇ ਵੱਸੇ ਪਿੰਡ ਲਾਂਡਰਾਂ ਵਿਖੇ ਕਰਨ ਦਾ ਇੱਕ ਕਾਰਨ, ਨਾਨਾ ਜੀ ਅਨੁਸਾਰ, ਉੱਥੇ ਆਉਣ ਜਾਣ ਪੱਖੋਂ ਪੱਕੇ ਰਾਹ ਦੀ ਸਹੂਲਤ ਹੋਣਾ ਸੀ।''

2.1 ਵਿੱਦਿਆ ਅਤੇ ਵਿਦਿਅਕ ਪਿਛੋਕੜ

ਕੇਸਰੀ ਜੀ ਨੇ ਆਪਣੀ ਮੁੱਢਲੀ ਵਿੱਦਿਆ ਨੇੜਲੇ ਪਿੰਡ ਘੜੂੰਆਂ ਅਤੇ ਫਿਰ ਨੇੜੇ ਪੈਂਦੇ ਕਸਬੇ ਕੁਰਾਲੀ ਦੇ ਸਕੂਲਾਂ ਤੋਂ ਪ੍ਰਾਪਤ ਕੀਤੀ। ਭਾਸ਼ਾ ਵਿਭਾਗ ਵੱਲੋਂ ਪ੍ਰਕਾਸ਼ਿਤ 'ਪੰਜਾਬ ਕੋਸ਼' ਦੇ ਗੁਰਬਖ਼ਸ਼ ਸਿੰਘ ਕੇਸਰੀ ਬਾਰੇ ਇੰਦਾਰਜ ਅਨੁਸਾਰ ਕੇਸਰੀ ਜੀ ਨੇ ''ਛੋਟੀ ਜਿਹੀ ਉਮਰ ਤੋਂ ਸਿੱਖ ਇਤਿਹਾਸ ਬਾਰੇ ਡੂੰਘਾ ਅਧਿਐਨ ਸ਼ੁਰੂ ਕਰ ਦਿੱਤਾ ਸੀ।'' ਡਾ. ਪਿਆਰ ਸਿੰਘ ਨੇ ਕੇਸਰੀ ਜੀ ਦੀ ਪੁਸਤਕ 'ਸੱਤ ਸਾਦਿਕ' ਜੋ ਪਹਿਲੀ ਵਾਰ 1957 ਵਿੱਚ ਛਪੀ 5, ਦੇ ਅਰੰਭ ਵਿੱਚ 'ਜਾਣ-ਪਛਾਣ' ਸਿਰਲੇਖ ਹੇਠ ਇਸ ਲੇਖਕ ਬਾਰੇ ਬੜੀ ਮਹੱਤਵਪੂਰਨ ਜਾਣਕਾਰੀ ਦਿੱਤੀ ਹੈ। ਇਸ ਅਨੁਸਾਰ ਕੇਸਰੀ ਜੀ ਦੇ ਘਰ ਵਿੱਚ ਵਿਦਿਆ ਦਾ ਚੰਗਾ ਪਰਵਾਹ ਚਲ ਰਿਹਾ ਸੀ। ''ਆਪ ਜੀ ਦੇ ਦਾਦਾ ਸੰਸਕ੍ਰਿਤ ਤੇ ਫ਼ਾਰਸੀ ਦੇ ਚੰਗੇ ਵਿਦਵਾਨ ਤੇ ਸਾਹਿਤ ਰਸੀਏ ਸਨ। ਪਿਤਾ ਨੂੰ ਵੀ ਸਾਹਿਤ ਦਾ ਸ਼ੌਕ ਸੀ। ਇਸ ਤਰ੍ਹਾਂ ਕੇਸਰੀ ਜੀ ਨੂੰ ਲੁੜੀਂਦੀ ਸਿੱਖਿਆ ਵਿਰਸੇ ਵਿਚ ਹੀ ਪ੍ਰਾਪਤ ਹੋਈ। ਸੰਸਕ੍ਰਿਤ ਵੀ ਸਿੱਖੀ ਤੇ ਫ਼ਾਰਸੀ ਵੀ। ਨਾਲ ਹੀ ਕੁਝ ਪਿੰਗਲ ਦਾ ਅਭਿਆਸ ਹੋਇਆ, ਜਿਸ ਕਾਰਣ ਇਨ੍ਹਾਂ ਦੇ ਅੰਦਰੋਂ ਕਵਿਤਾ ਦਾ ਸੋਮਾ ਫੁਟ ਨਿਕਲਿਆ।''6

ਅਜਮੇਰ ਸਿੰਘ ਐਮ.ਏ. ਅਨੁਸਾਰ ਕੇਸਰੀ ਜੀ ਨੇ ''ਕਿਸੇ ਸਕੂਲ ਵਿਚੋਂ ਬਾਕਾਇਦਾ ਤੌਰ ਤੇ ਵਿਦਿਆ ਪ੍ਰਾਪਤ ਨਹੀਂ ਕੀਤੀ ਸੀ। ਪ੍ਰੰਤੂ ਆਪ ਨੇ ਪੰਜਾਬੀ, ਉਰਦੂ, ਹਿੰਦੀ ਤੇ ਫਾਰਸੀ ਦਾ ਚੰਗਾ ਗਿਆਨ ਪ੍ਰਾਪਤ ਕਰ ਲਿਆ ਸੀ। ਹਰਦਵਾਰ ਅਤੇ ਬਨਾਰਸ ਵਿਚ ਕੁਝ ਸਮਾਂ ਠਹਿਰ ਕੇ ਆਪ ਨੇ ਸੰਸਕ੍ਰਿਤ ਦਾ ਵੀ ਅਧਿਐਨ ਕੀਤਾ। ਪੁਰਾਤਨ ਹਿੰਦੂ ਗ੍ਰੰਥਾਂ ਨੂੰ ਤੇ ਖਾਸ ਕਰਕੇ ਸਾਹਿਤ ਕਲਾ ਨਾਲ ਸੰਬੰਧ ਰੱਖਣ ਵਾਲੀਆਂ ਪੁਸਤਕਾਂ ਨੂੰ ਬੜੇ ਸ਼ੌਕ ਨਾਲ ਪੜ੍ਹਿਆ। ਕਵਿਤਾ ਲਿਖਣ ਦਾ ਸ਼ੌਕ ਕੁਦਰਤੀ ਸੀ। ਪਿੰਗਲ ਦੇ ਨਿਯਮਾਂ ਦੀ ਵਰਤੋਂ ਦਾ ਖ਼ੂਬ ਤਜਰਬਾ ਸੀ। ਕਬਿਤ, ਕੋਰੜੇ, ਸਵੱਯੇ ਲਿਖਣ ਦੀ ਅਜਮਾਇਸ਼ ਕੀਤੀ ਪਰ ਬਹੁਤੀ ਕਵਿਤਾ ਬੈਂਤ ਜਾਂ ਚੌਪਈ ਵਿਚ ਹੀ ਰਚੀ।''7 ਸ਼ਮਸ਼ੇਰ ਸਿੰਘ ਅਸ਼ੋਕ ਨੇ ਖਾਲਸਾ ਪਾਰਲੀਮੈਂਟ ਦੇ ਕੱਤਕ 483 ਅੰਕ ਵਿੱਚ ਪ੍ਰਕਾਸ਼ਿਤ ਲੇਖ 'ਰਾਜਕਵਿ ਭਾਈ ਗੁਰਬਖ਼ਸ਼ ਸਿੰਘ ਜੀ 'ਕੇਸਰੀ' ਵਿੱਚ ਲਿਖਿਆ ਹੈ ''ਇਨ੍ਹਾਂ ਨੇ ਪਿੰਡ ਘੜੂੰਏ ਅਰ ਕੁਰਾਲੀ ਦੇ ਸਕੂਲਾਂ ਵਿਚ ਉਰਦੂ ਫਾਰਸੀ ਪੜ੍ਹੀ। ਇਨ੍ਹਾਂ ਦੇ ਪਿਤਾ ਜੀ ਸਰਦਾਰ ਧਿਆਨ ਸਿੰਘ ਜੀ ਹਿੰਦੀ ਪੰਜਾਬੀ ਦੇ ਤਕੜੇ ਵਿਦਵਾਨ ਸਨ, ਇਸ ਲਈ ਸਾਹਿਤਿਕ ਸਿੱਖਿਆ ਇਨ੍ਹਾਂ ਨੇ ਆਪਣੇ ਪਿਤਾ ਜੀ ਤੋਂ ਹੀ ਪ੍ਰਾਪਤ ਕੀਤੀ।''8 ਕੇਸਰੀ ਜੀ ਨੂੰ ਗੁਰਬਾਣੀ ਪੜ੍ਹਨ ਦੀ ਚੇਟਕ ਛੋਟੀ ਉਮਰ ਤੋਂ ਹੀ ਲੱਗ ਗਈ ਸੀ।' ਉਹ ਪੰਜ ਸਾਲ ਦੀ ਉਮਰ ਤੋਂ ਪਾਠ ਕਰਦੇ ਹੁੰਦੇ ਸਨ ਤੇ ਬਹੁਤ ਸਾਰੀ ਗੁਰਬਾਣੀ ਉਨ੍ਹਾਂ ਨੂੰ ਕੰਠ ਸੀ।

ਕੇਸਰੀ ਜੀ ਦੀਆਂ ਉਪਲਬਧ ਰਚਨਾਵਾਂ ਦੇ ਅਧਿਐਨ ਤੋਂ ਕੁਝ ਗੱਲਾਂ ਬੜੀਆਂ ਜਪਸ਼ਟ ਹੁੰਦੀਆਂ ਹਨ। ਪਹਿਲੀ, ਕੇਸਰੀ ਜੀ ਉੱਚ-ਕੋਟੀ ਦੇ ਵਿਦਵਾਨ ਸਨ। ਦੂਜੀ, ਉਹ ਮੰਨੇ ਹੋਏ ਖੋਜੀ ਸਨ। ਤੀਜੀ, ਉਨ੍ਹਾਂ ਦਾ ਪੰਜਾਬੀ, ਹਿੰਦੀ, ਉਰਦੂ, ਅਰਬੀ-ਫ਼ਾਰਸੀ ਅਤੇ ਸੰਸਕ੍ਰਿਤ ਗ੍ਰੰਥਾਂ ਦਾ ਡੂੰਘਾ ਅਧਿਐਨ ਸੀ। ਚੌਥੀ, ਕੇਸਰੀ ਜੀ ਆਪਣੇ ਸਮੇਂ ਦੇ ਉੱਘੇ ਕਵੀ ਅਤੇ ਵਾਰਤਕ ਲਿਖਾਰੀ ਸਨ। ਪੰਜਵਾਂ, ਉਹ ਸਿੰਘ ਸਭਾ ਲਹਿਰ ਦੇ ਆਸ਼ਿਆਂ ਅਨੁਸਾਰ ਸਮਾਜ ਸੁਧਾਰ ਲਈ ਲਿਖਦੇ ਸਨ।

2.2 ਪਰਿਵਾਰ

ਕੇਸਰੀ ਹੁਰਾਂ ਦੀ ਪਤਨੀ ਦਾ ਨਾਂ ਹਰਸ਼ਰਨ ਕੌਰ ਸੀ। ਰਣਜੋਧ ਸਿੰਘ ਗਿੱਲ ਅਨੁਸਾਰ ਕੇਸਰੀ ਜੀ ਦੀ ਪਹਿਲੀ ਪਤਨੀ ਬੇਔਲਾਦ ਮਰ ਗਈ ਸੀ। ਹਰਸ਼ਰਨ ਕੌਰ ਉਨ੍ਹਾਂ ਦੀ ਦੂਜੀ ਪਤਨੀ ਸੀ। ਹਰਸ਼ਰਨ ਕੌਰ ਰੋਪੜ ਵਿਖੇ 'ਗਿਆਨੀ ਦਿੱਤ ਸਿੰਘ ਕੰਨਿਆ ਪਾਠਸ਼ਾਲਾ' ਵਿੱਚ ਅਧਿਆਪਕਾ ਸੀ। ਕੇਸਰੀ ਜੀ ਇਸ ਸਕੂਲ ਦੇ ਸੰਸਥਾਪਕ ਅਤੇ ਮੈਨੇਜਰ ਸਨ। ਕੇਸਰੀ ਜੀ ਅਤੇ ਹਰਸ਼ਰਨ ਕੌਰ ਨੂੰ ਆਪਸੀ ਰਾਸ ਮਿਲਦੀ ਜਾਪੀ ਤੇ ਦੋਵੇਂ ਜੀਵਨ-ਸਾਥੀ ਬਣ ਗਏ। ਹਰਸ਼ਰਨ ਕੌਰ ਰਾਮਗੜ੍ਹੀਆ ਪਰਿਵਾਰ ਦੀ ਧੀ ਸੀ। ਰਣਜੋਧ ਸਿੰਘ ਗਿੱਲ

ਦੇ ਸ਼ਬਦਾਂ ਵਿੱਚ ''ਮੇਰੇ ਨਾਨਾ ਜੀ ਦੀ ਪਹਿਲੀ ਪਤਨੀ ਦਾ ਦੇਹਾਂਤ ਹੋ ਗਿਆ ਸੀ। ਉਨ੍ਹਾਂ ਤੋਂ ਸ਼ਾਇਦ ਕੋਈ ਔਲਾਦ ਨਹੀਂ ਸੀ। ਮੈਂ ਤਾਂ ਆਪਣੀ ਦੂਜੀ ਅਸਲੀ ਨਾਨੀ ਹੀ ਵੇਖੀ ਹੈ। ਉਹ ਭਾਈ ਦਿੱਤ ਸਿੰਘ ਕੰਨਿਆ ਪਾਠਸ਼ਾਲਾ ਵਿਚ ਟੀਚਰ ਸਨ, ਜਿਸ ਨਾਲ ਨਾਨਾ ਜੀ ਜੁੜੇ ਹੋਏ ਸਨ। ਉਨ੍ਹਾਂ ਦੀ ਮੁਲਾਕਾਤ ਉਥੇ ਹੀ ਹੋਈ ਤੇ ਸ਼ਾਦੀ ਕਰ ਲੀਤੀ। ਇਹ ਲਵ ਮੈਰਿਜ ਹੀ ਸੀ। ਮੇਰੀ ਨਾਨੀ ਜੀ ਕੀਰਤਨ ਬਹੁਤ ਅੱਛਾ ਕਰਦੇ ਹੁੰਦੇ ਸੀ ਜਦੋਂ ਕਿ ਨਾਨਾ ਜੀ ਕਵਿਤਾ, ਗੀਤ ਲਿਖ ਤਾਂ ਸਕਦੇ ਸਨ ਲੇਕਿਨ ਗਾਉਣ ਦੀ ਕੋਈ ਜਾਚ ਨਹੀਂ ਸੀ।'' ਹਰਸ਼ਰਨ ਕੌਰ ਗੁਣਵੰਤ ਇਸਤਰੀ ਸੀ। ਉਹ ਦਲੇਰ ਵੀ ਬੜੀ ਸੀ। ਇਕੇਰਾਂ ਉਨ੍ਹਾਂ ਦੇ ਘਰ ਸੱਪ ਨਿੱਕਲ ਆਇਆ। ਹਰਸ਼ਰਨ ਕੌਰ ਘਰ ਵਿੱਚ ਇਕੱਲੀ ਸੀ। ਉਸ ਨੇ ਬਿਨਾ ਘਬਰਾਹਟ ਤੋਂ ਸੋਟਾ ਲੈ ਕੇ ਸੱਪ ਨੂੰ ਮਾਰ ਦਿੱਤਾ।

ਕੇਸਰੀ ਜੀ ਦੇ ਹਰਸ਼ਰਨ ਕੌਰ ਦੀ ਕੁੱਖੋਂ ਇੱਕ ਧੀ ਸੁਖਵੰਤ ਕੌਰ, ਦੋ ਪੁੱਤਰ- ਹਰਬਖ਼ਸ਼ ਸਿੰਘ ਅਤੇ ਜਸਵੰਤ ਸਿੰਘ ਹੋਏ। ਅੱਗੋਂ ਸੁਖਵੰਤ ਕੌਰ ਦੇ ਦੋ ਪੁੱਤਰ ਡਾ. ਗੁਰਪਾਲ ਸਿੰਘ ਤੇ ਰਣਜੋਧ ਸਿੰਘ ਗਿੱਲ ਹੋਏ। ਹਰਬਖ਼ਸ਼ ਸਿੰਘ ਦੇ ਇੱਕ ਪੁੱਤਰ ਗੁਰਜੀਤ ਸਿੰਘ ਅਤੇ ਤਿੰਨ ਧੀਆਂ ਮਨਜੀਤ ਕੌਰ, ਹਰਮੀਤ ਕੌਰ ਤੇ ਰਣਜੀਤ ਕੌਰ ਹੋਈਆਂ। ਜਸਵੰਤ ਸਿੰਘ ਦੇ ਤਿੰਨ ਪੁੱਤਰ ਰਘਬੀਰ ਸਿੰਘ, ਰੁਪਿੰਦਰ ਸਿੰਘ, ਸੁਖਮਿੰਦਰ ਸਿੰਘ ਅਤੇ ਇੱਕ ਧੀ ਕਮਲਜੀਤ ਕੌਰ ਹੋਈ। 'ਸੱਤ ਸਾਦਿਕ' ਪੁਸਤਕ ਜੋ ਕੇਸਰੀ ਜੀ ਨੇ ਆਪ ਛਪਵਾਈ ਸੀ, ਉਸ ਉੱਤੇ ਉਨ੍ਹਾਂ ਨੇ ਇਸ ਨੂੰ ਪ੍ਰਾਪਤ ਕਰਨ ਲਈ ਜੋ ਪਤਾ ਦਿੱਤਾ ਉਸ ਵਿੱਚ ਆਪਣੇ ਪੁੱਤਰਾਂ ਦੇ ਨਾਂ ਇਸ ਪ੍ਰਕਾਰ ਲਿਖੇ -

''ਪੁਸਤਕ ਮਿਲਣ ਦਾ ਪਤਾ-

ਮਾਸਟ੍ਰ ਹਰਬਖ਼ਸ਼ ਸਿੰਘ, ਗਿਆਨੀ ਜਸਵੰਤ ਸਿੰਘ,

ਸਪੁੱਤ੍ਰਾਨ ਸ- ਗੁਰਬਖ਼ਸ਼ ਸਿੰਘ ਕੇਸਰੀ''

ਕੇਸਰੀ ਜੀ ਦਾ ਦੋਹਤਰਾ ਰਣਜੋਧ ਸਿੰਘ ਗਿੱਲ ਉਦਯੋਗਪਤੀ ਹੈ। ਉਸ ਨੇ ਆਪਣੇ ਨਾਨਾ ਜੀ ਦੀ ਸਾਹਿੱਤ-ਰਚਨਾ ਨੂੰ ਸੰਭਾਲਣ ਲਈ ਜਤਨ ਸ਼ੁਰੂ ਕੀਤੇ ਹਨ। ਉਸ ਨੇ ਆਪਣੇ ਨਾਨਕੇ ਪਿੰਡ ਅਤੇ ਖ਼ਾਸ ਤੌਰ ਤੇ ਕੇਸਰੀ ਜੀ ਨਾਲ ਜੁੜੀਆਂ ਬਚਪਨ ਦੀਆਂ ਯਾਦਾਂ ਇਨ੍ਹਾਂ ਸਤਰਾਂ ਦੇ ਲੇਖਕ ਵੱਲੋਂ ਜ਼ੋਰ ਦੇਣ ਤੇ ਲਿਖ ਕੇ ਭੇਜੀਆਂ ਸਨ। ਇਸ ਤਰ੍ਹਾਂ ਪ੍ਰਾਪਤ ਹੋਈ ਜਾਣਕਾਰੀ ਵਿੱਚ ਇਹ ਵੀ ਦੱਸਿਆ ਗਿਆ ਕਿ ਕੇਸਰੀ ਜੀ ਆਪਣੇ ਪਿੰਡ ਦੇ ਸਤਿਕਾਰਯੋਗ ਸ਼ਖ਼ਸੀਅਤ ਸਨ। ਜਦੋਂ ਵੀ ਕੋਈ ਸਰਕਾਰੀ ਅਧਿਕਾਰੀ ਪਿੰਡ ਆਉਂਦਾ ਤਾਂ ਸਭ ਤੋਂ ਪਹਿਲਾਂ ਕੇਸਰੀ ਜੀ ਨੂੰ ਹੀ ਮਿਲਦਾ। ਦੇਸ-ਵੰਡ ਸਮੇਂ ਕੇਸਰੀ ਜੀ ਨੇ ਆਪਣੇ ਪਿੰਡ ਦੇ ਮੁਸਲਮਾਨ ਪਰਿਵਾਰਾਂ ਨੂੰ ਪੂਰੀ ਸੁਰੱਖਿਆ ਪ੍ਰਦਾਨ ਕੀਤੀ। ਰਣਜੋਧ ਸਿੰਘ ਗਿੱਲ ਅਨੁਸਾਰ ਹੀ ਕੇਸਰੀ ਜੀ ਕੁਝ ਅਰਸਾ ਲਾਹੌਰ ਵਿਖੇ ਫ਼ੌਜ ਦੇ ਗੁਰਦਵਾਰੇ ਵਿੱਚ ਗ੍ਰੰਥੀ ਰਹੇ ਸਨ। ਐਪਰ ਹੋਰ ਕਿਸੇ ਸੋਮੇ ' ਤੋਂ ਕੇਸਰੀ ਜੀ ਦੀ ਇਸ ਮੁਲਾਜ਼ਮਤ ਦੀ ਪੁਸ਼ਟੀ ਨਹੀਂ ਹੋਈ।

3. ਮਲਾਇਆ ਜਾਣਾ

ਗੁਰਬਖ਼ਸ਼ ਸਿੰਘ ਕੇਸਰੀ ਦੀ ਪੁਸਤਕ 'ਸੰਖਿਆ ਕੋਸ਼' ਦੇ ਅਰੰਭ ਵਿਚ 'ਜਾਣ-ਪਛਾਣ' ਸਿਰਲੇਖ ਹੇਠ ਅਜਮੇਰ ਸਿੰਘ ਐਮ.ਏ. (ਪਿੰਡ ਲੋਹਗੜ੍ਹ ਜ਼ਿਲ੍ਹਾ ਲੁਧਿਆਣਾ) ਨੇ ਗੁਰਬਖ਼ਸ਼ ਸਿੰਘ 'ਕੇਸਰੀ' ਬਾਰੇ ਮਹੱਤਵਪੂਰਨ ਜਾਣਕਾਰੀ ਦਿੱਤੀ ਹੈ। ਉਹ ਕੇਸਰੀ ਜੀ ਨੂੰ ਮਿਲਿਆ ਵੀ ਸੀ। ਉਸ ਅਨੁਸਾਰ ਗੁਰਬਖ਼ਸ਼ ਸਿੰਘ ਕੇਸਰੀ 1906 ਵਿੱਚ ਮਲਾਇਆ ਚਲੇ ਗਏ ਤੇ ਖਾਲਸਾ ਦੀਵਾਨ ਮਲਾਇਆ ਦੇ ਪ੍ਰਚਾਰਕ ਨਿਯਤ ਕੀਤੇ ਗਏ। ਏਸ ਤਰ੍ਹਾਂ ਗੁਰਬਖਸ਼ ਸਿੰਘ ਜੀ ਨੇ ਸਿੰਘ ਸਭਾ ਲਹਿਰ ਵਿਚ ਪ੍ਰਵੇਸ਼ ਕੀਤਾ।9 ਉਪਰੋਕਤ ਲੇਖਕ ਨੇ ਪੰਜਾਬੀ ਟ੍ਰਿਬਿਊਨ ਦੇ 26 ਜੁਲਾਈ 1981 ਦੇ ਅੰਕ ਵਿੱਚ ਛਪੇ ਆਪਣੇ ਲੇਖ ਵਿੱਚ ਕੇਸਰੀ ਜੀ ਦਾ ਮਲਾਇਆ ਜਾਣ ਦਾ ਸਮਾਂ 1899 ਦੇ ਨੇੜੇ ਦੱਸਿਆ ਹੈ। ਇਸ ਲੇਖ ਅਨੁਸਾਰ ਕੇਸਰੀ ਜੀ ਨੇ ''ਉਥੇ ਨੌਕਰੀ ਕਰਨੀ ਸ਼ੁਰੂ ਕੀਤੀ ਅਤੇ ਨਾਲ ਹੀ ਪੰਜਾਬ ਦੇ ਗੁਣਾਂ ਨੂੰ ਗਾਉਣਾ ਸ਼ੁਰੂ ਕੀਤਾ। ਇਸ ਲਈ ਮਲਾਇਆ 'ਚ ਆਪ ਦੇ ਗੁਣਾਂ ਦੀ ਖ਼ੂਬ ਧੁੰਮ ਪੈ ਗਈ। ਜਿੱਥੇ ਕਿਤੇ ਵੀ ਕੋਈ ਇਕੱਠ ਹੁੰਦਾ ਤਾਂ ਉੱਥੇ ਕਵਿਤਾ ਸੁਨਾਉਣ ਲਈ ਕੇਸਰੀ ਜੀ ਨੂੰ ਜ਼ਰੂਰ ਸੱਦਿਆ ਜਾਂਦਾ।''10

ਉਪਰੋਕਤ ਤੋਂ ਅਨੁਮਾਨ ਹੁੰਦਾ ਹੈ ਕਿ ਜਿਵੇਂ ਪੰਜਾਬ ਦੇ ਯੁਵਕ ਖੱਟਣ ਕਮਾਉਣ ਲਈ ਵੱਖ-ਵੱਖ ਦੇਸਾਂ, ਜਿਵੇਂ ਚੀਨ, ਮਲਾਇਆ, ਇੰਗਲੈਂਡ ਜਾਂਦੇ ਸਨ, ਤਿਵੇਂ ਹੀ ਕੇਸਰੀ ਜੀ ਗਏ। ਉਨ੍ਹਾਂ ਨੇ ਆਪਣੀ ਮੰਜ਼ਲ ਮਲਾਇਆ ਮਿਥੀ। ਉੱਥੇ ਉਹ ਖ਼ਾਲਸਾ ਦੀਵਾਨ ਦੇ ਪ੍ਰਚਾਰਕ ਬਣੇ ਅਤੇ ਗੁਰਦਵਾਰੇ ਵਿੱਚ ਗ੍ਰੰਥੀ ਵਜੋਂ ਸੇਵਾ ਨਿਭਾਈ। ਤਦ ਉਹ ਆਪਣਾ ਨਾਂ

'ਗੁਰਬਖਸ਼ ਸਿੰਘ ਗ੍ਰੰਥੀ' ਲਿਖਦੇ ਸਨ।

3.1 ਸਿੰਘ ਸਭਾ ਲਹਿਰ ਵਿੱਚ ਪ੍ਰਵੇਸ਼ ਕਦੋਂ?

ਉੱਪਰ ਦੱਸੇ ਅਨੁਸਾਰ ਕੇਸਰੀ ਜੀ ਨੇ ਮਲਾਇਆ ਰਹਿੰਦਿਆਂ ਸਿੰਘ ਸਭਾ ਲਹਿਰ ਵਿੱਚ ਪ੍ਰਵੇਸ਼ ਕੀਤਾ। ਇਸ ਪ੍ਰਸੰਗ ਵਿੱਚ ਅਜਮੇਰ ਸਿੰਘ ਐਮ.ਏ. ਪੰਜਾਬੀ ਟ੍ਰਿਬਿਊਨ ਦੇ ਅੰਕ 26 ਜੁਲਾਈ 1981 ਵਿੱਚ ਛਪੇ ਲੇਖ 'ਭੁੱਲੇ ਵਿਸਰੇ ਕਵੀ ਗੁਰਬਖਸ਼ ਸਿੰਘ ਕੇਸਰੀ' ਦੀਆਂ ਇਹ ਸਤਰਾਂ ਧਿਆਨ ਮੰਗਦੀਆਂ ਹਨ : ''ਪ੍ਰਸਿੱਧ ਵਿਦਵਾਨ ਗਿਆਨੀ ਦਿੱਤ ਜੀ ਨਾਲ ਆਪ ਜੀ ਦਾ ਖਾਸ ਸਨੇਹ ਹੀ ਨਹੀਂ ਸੀ ਸਗੋਂ ਸ਼ਰਧਾਲੂ ਵੀ ਸਨ। 1901 ਵਿੱਚ ਗਿਆਨੀ ਦਿੱਤ ਸਿੰਘ ਜੀ ਦੀ ਮੌਤ ਹੋ ਗਈ। ਆਪ ਓਰੀਐਂਟਲ ਕਾਲਜ ਲਾਹੌਰ ਵਿਚ ਪ੍ਰੋਫੈਸਰ ਹੁੰਦੇ ਸਨ। ਸਿੰਘ ਸਭਾ ਲਹਿਰ ਦੇ ਮੋਢੀ ਸਨ।.....'ਕੇਸਰੀ ਜੀ' ਇਕ ਤਰ੍ਹਾਂ ਨਾਲ ਗਿਆਨੀ ਦਿੱਤ ਸਿੰਘ ਦੇ ਸ਼ਿਸ਼ ਸਨ।'' ਇਸ ਅਨੁਸਾਰ ਕੇਸਰੀ ਜੀ 1901 ਤੋਂ ਪਹਿਲਾਂ ਗਿਆਨੀ ਦਿੱਤ ਸਿੰਘ ਨੂੰ ਜਾਣਦੇ ਸਨ। ਗਿਆਨੀ ਦਿੱਤ ਸਿੰਘ ਦੇ ਅਕਾਲ ਚਲਾਣੇ ਸਮੇਂ ਕੇਸਰੀ ਜੀ ਲਗ-ਪਗ ਵੀਹ ਸਾਲ ਦੇ ਸਨ। ਉਸ ਸਮੇਂ ਸਿੰਘ ਸਭਾ ਲਹਿਰ ਸਿਖਰ ਉੱਤੇ ਸੀ। 'ਖ਼ਾਲਸਾ ਅਖ਼ਬਾਰ, ਲਾਹੌਰ' ਸਿੱਖ ਜਗਤ ਵਿੱਚ ਬਹੁਤ ਉਤਸ਼ਾਹ ਨਾਲ ਪੜ੍ਹਿਆ ਜਾਂਦਾ ਸੀ। ਕੇਸਰੀ ਜੀ ਦੇ ਇਲਾਕੇ ਵਿੱਚ ਖਮਾਣੋਂ ਅਤੇ ਘੜੂੰਆਂ ਪਿੰਡਾਂ ਵਿੱਚ ਸਿੰਘ ਸਭਾ ਲਹਿਰ ਦਾ ਤਕੜਾ ਪ੍ਰਭਾਵ ਸੀ। ਕੇਸਰੀ ਜੀ ਦਾ ਇਸ ਲਹਿਰ ਵਿੱਚ ਪ੍ਰਵੇਸ਼ ਤਦ ਤੋਂ ਹੀ ਮੰਨਿਆਂ ਜਾਣਾ ਚਾਹੀਦਾ ਹੈ। ਉਂਜ, ਕੇਸਰੀ ਜੀ ਦੇ ਗਿਆਨੀ ਦਿੱਤ ਸਿੰਘ ਨਾਲ ਸਿੱਧਾ ਸੰਪਰਕ ਰਹੇ ਹੋਣ ਦੀ ਪੁਸ਼ਟੀ ਕਿਸੇ ਹੋਰ ਸੋਮੇ ਤੋਂ ਨਹੀਂ ਹੋਈ। ਇਹ ਨਿਸ਼ਚਿਤ ਹੈ ਕਿ ਕੇਸਰੀ ਜੀ ਗਿਆਨੀ ਦਿੱਤ ਸਿੰਘ ਤੋਂ ਬਹੁਤ ਪ੍ਰਭਾਵਿਤ ਸਨ। ਗਿਆਨੀ ਜੀ ਦੇ ਨਾਂ ਉੱਤੇ ਇੱਕ ਕੰਨਿਆਂ ਸਕੂਲ ਖੋਲ੍ਹਣਾ ਅਤੇ ਇੱਕ ਪੱਤ੍ਰਿਕਾ ਜਾਰੀ ਕਰਨੀ, ਇਸੇ ਪ੍ਰਭਾਵ ਦੇ ਸੂਚਕ ਹਨ। ਜਾਪਦਾ ਇਹ ਹੈ ਕਿ ਕੇਸਰੀ ਜੀ ਸਿੰਘ ਸਭੀਏ ਪਹਿਲਾਂ ਬਣੇ ਅਤੇ ਖ਼ਾਲਸਾ ਦੀਵਾਨ ਦੇ ਪ੍ਰਚਾਰਕ ਪਿੱਛੋਂ ਬਣੇ। ਖਾਲਸਾ ਪਾਰਲੀਮੈਂਟ ਗਜ਼ਟ ਦੇ ਅੰਕ ਮਘਰ-ਪੋਹ 483, ਦਸੰਬਰ-ਜਨਵਰੀ 1951-52 ਵਿੱਚ ਛਪੇ ਆਪਣੇ ਲੇਖ 'ਪੰਚ ਖਾਲਸਾ ਦੀਵਾਨ ਤੇ ਉਸ ਦੇ ਕੁਰਬਾਨੀ ਪੁੰਜ ਸੇਵਕ' ਵਿੱਚ ਕੇਸਰੀ ਜੀ ਨੇ ਲਿਖਿਆ ਹੈ-

''ਸਮੇਂ ਦੇ ਗੇੜ ਨਾਲ ਜਦ ਖਾਲਸਾ ਪੰਥ ਦੀ ਗਿਰਾਵਟ ਹੋਈ ਤੇ ਖਾਲਸਾ ਧਰਮ ਲੁਪਤ ਹੋ ਕੇ ਆਪਣੀ ਅਸਲੀਅਤ ਨੂੰ ਖੋ ਬੈਠਿਆ, ਉਸ ਵਕਤ ਪੰਥ ਦੇ ਸਿਆਣੇ ਸੂਰਬੀਰ ਸਿੰਘਾਂ ਨੇ ਜਿਨਾਂ ਵਿਚੋਂ ਅਕਸਰ ਦੇ ਨਾਮ ਨਾਮੀ ਤੇ ਫੋਟੋ ਬਾਬੂ ਤੇਜਾ ਸਿੰਘ ਨੰਬਰ ਵਿਚ ਦਿਤੇ ਜਾ ਚੁਕੇ ਹਨ, ਆਪੇ ਦੀ ਪਛਾਣ ਕੀਤੀ ਤੇ ਥਾਓਂ ਥਾਈਂ ਮੋਰਚੇ ਲਾ ਕੇ ਖਾਲਸਾ ਧਰਮ ਦਾ ਅਸਲੀ ਰੂਪ ਵਿਚ ਪ੍ਰਚਾਰ ਕਰਨਾ ਅਰੰਭ ਕੀਤਾ। ਉਨ੍ਹਾਂ ਹੀ ਵਯਕਤੀਆਂ ਵਿਚੋਂ ਪ੍ਰੋ: ਗੁਰਮੁਖ ਸਿੰਘ ਜੀ, ਸ੍ਰੀ ਮਾਨ ਭਾਈ ਸਾਹਿਬ ਭਾਈ ਦਿਤ ਸਿੰਘ ਜੀ ਗਿਆਨੀ, ਸ: ਜਵਾਹਰ ਸਿੰਘ ਜੀ ਤੇ ਡਾਕਟਰ ਜੈ ਸਿੰਘ ਆਦਿਕ ਸਜਣਾਂ ਦੇ ਕਾਰਨਾਮੇ ਕਾਬਲੇ ਜ਼ਿਕਰਯੋਗ ਹਨ। ਇਨ੍ਹਾਂ ਵਿਯਕਤੀਆਂ ਦੇ ਸਿਰ ਚੁਕਣ ਨਾਲ ਜਗ੍ਹਾ ਜਗ੍ਹਾ ਸਿੰਘ ਸਭਾਵਾਂ ਤੇ ਖਾਲਸਾ ਦੀਵਾਨ ਆਦਿ ਜਥੇਬੰਦੀਆਂ ਨਿਯਤ ਹੋ ਗਈਆਂ ਅਰ ਡਾਢੇ ਜ਼ੋਰ ਸ਼ੋਰ ਨਾਲ ਖਾਲਸਾ ਧਰਮ ਦਾ ਪ੍ਰਚਾਰ ਸ਼ੁਰੂ ਹੋਇਆ। ਮਾਲਵੇ ਦੀ ਖਾਲਸਾ ਧਰਮ ਵਲੋਂ ਨਿਘਰੀ ਹੋਈ ਹਾਲਤ ਦੇਖ ਕੇ ਭਾਈ ਬਸਾਵਾ ਸਿੰਘ ਜੀ ਨੇ ਸਿੰਘ ਸਭਾ ਭਸੌੜ ਦੀ ਬੁਨਿਆਦ ਰਖੀ, ਜਿਸ ਦੀਆਂ ਨੀਹਾਂ ਉਪਰ ਖਾ: ਪਾਰਲੀਮੈਂਟ ਦਾ ਆਲੀਸ਼ਾਨ ਮਹੱਲ ਤਿਆਰ ਹੋ ਗਿਆ, ਜਿਸਨੇ ਸ੍ਰੀ ਮਾਨ ਬਾਬੂ ਤੇਜਾ ਸਿੰਘ ਜੀ ਦੀ ਅਗਵਾਈ ਵਿਚ ਉਹ ਲਾਸਾਨੀ ਕੰਮ ਕੀਤਾ ਜਿਸ ਦੀ ਧਾਂਕ ਦੂਰ ਦੇਸ਼ਾਂਤ੍ਰਾਂ ਵਿਚ ਜਾ ਪਈ ਤੇ ਪੰਚ ਖਾਲਸਾ ਦੀਵਾਨ ਦੀ ਛਤ੍ਰ ਛਾਇਆ ਹੇਠ, ਮਲਾਯਾ ਆਦਿ ਬਿਦੇਸ਼ਾਂ ਵਿਚ ਦੀਵਾਨ ਬਣੇ ਤੇ ਸਿਖ ਪੰਥ ਦੇ ਪ੍ਰਚਾਰ ਦਾ ਸਾਗਰ ਦੇਸ਼ ਦੇਸ਼ਾਂਤ੍ਰਾਂ ਵਿਚ ਉਛਾਲੇ ਖਾਣ ਲਗਾ।
''

4. ਮਲਾਇਆ ਤੋਂ ਵਾਪਸੀ ਕਦੋਂ ਅਤੇ ਕਿਉਂ

ਕੇਸਰੀ ਜੀ ਦੀ ਮਲਾਇਆ ਤੋਂ ਵਾਪਸੀ 1908 ਵਿੱਚ ਹੋਈ ਦੱਸੀ ਗਈ ਹੈ। ਉਹ ਉੱਥੋਂ ਕਿਉਂ ਪਰਤ ਆਏ, ਇਸ ਦਾ ਕੋਈ ਕਾਰਨ ਕਿਤੇ ਲਿਖਿਆ ਨਹੀਂ ਮਿਲਿਆ। ਸੋ, ਜੇ ਕਰ ਕੇਸਰੀ ਜੀ ਮਲਾਇਆ 1906 ਈ. ਵਿੱਚ ਗਏ ਤਾਂ ਉਨ੍ਹਾਂ ਦੇ ਉਥੇ ਠਹਿਰਨ ਦਾ ਸਮਾਂ ਦੋ ਕੁ ਸਾਲ ਦਾ ਬਣਦਾ ਹੈ। ਜੇਕਰ ਉਹ 1899 ਦੇ ਨੇੜੇ ਗਏ ਸਨ ਤਦ ਉਹ ਲਗ-ਪਗ ਨੌਂ ਸਾਲ ਉੱਥੇ ਰਹੇ।

---- 0 ---- *ਬਾਕੀ ਅਗਲੇ ਅੰਕ 'ਚ*

# ਮਨੁੱਖ ਠੀਕ ਤਾਂ ਸੱਭ ਠੀਕ

ਗੁਰਮੇਲ ਸਿੰਘ ਖਾਲਸਾ

ਮਨੁੱਖ ਨੂੰ ਬੰਦਾ, ਆਦਮੀਂ ਜਾਂ ਮਾਨੁਸ਼ ਵੀ ਆਖਦੇ ਹਨ । ਇਸ ਵਿੱਚ ਇਸਤਰੀ/ਪੁਰਸ਼ ਅਤੇ ਹੀਜੜੇ ਵੀ ਆਉਂਦੇ ਹਨ । ਬਹੁਤ ਸਮਾਂ ਪਹਿਲਾਂ ਅਤੇ ਬਹੁਤ ਸਮੇਂ ਤੋਂ ਮਨੁੱਖ ਭੀ ਬਾਕੀ ਜਾਨਵਰਾਂ ਦੀ ਤਰਾਂ ਹੀ ਹੁੰਦਾ ਸੀ । ਉਸ ਨੂੰ ਵਣ-ਮਾਨੁਸ਼ ਕਿਹਾ ਜਾਂਦਾ ਸੀ । ਵਣ ਮਾਨੁਸ਼ ਵੀ ਪਹਿਲਾਂ ਚਾਰ ਪੈਰਾਂ ਤੇ ਤੁਰਦਾ ਸੀ । ਲੱਖਾਂ ਸਾਲ ਇਹ ਚਾਰ ਪੈਰਾਂ ਤੇ ਹੀ ਤੁਰਦਾ ਰਿਹਾ । ਉਸ ਤੋਂ ਬਾਅਦ ਇਹ ਲੱਖਾਂ ਸਾਲ ਦੋ ਪੈਰਾਂ ਤੇ ਕੁੱਬਾ ਜਿਹਾ ਤੁਰਦਾ ਰਿਹਾ । ਅਖੀਰ ਵਣ-ਮਾਨੁਸ ਦੋ ਪੈਰਾਂ ਤੇ ਸਿੱਧਾ ਹੋ ਕੇ ਤੁਰਨ ਲਗ ਗਿਆ । ਇਸਦੇ ਦੋ ਅਗਲੇ ਪੈਰਾਂ ਨੇ ਹੱਥਾਂ ਦਾ ਰੂਪ ਲੈ ਲਿਆ । ਜਦੋਂ ਹੱਥ ਵੇਹਲੇ ਹੋ ਗਏ ਤਾਂ ਹੱਥਾਂ ਨਾਲ ਕੁੱਝ ਨਾ ਕੁੱਝ ਕਰਦਾ ਰਿਹਾ । ਇਸ ਨੂੰ ਨਵੀਆਂ ਨਵੀਆਂ ਗੱਲਾਂ ਦਾ ਪਤਾ ਲੱਗਣ ਲੱਗ ਗਿਆ । ਮਨੁੱਖ ਦੀ ਬੁੱਧੀ ਨੇ ਵਿਕਾਸ ਕਰਨਾ ਸ਼ੁਰੂ ਕਰ ਦਿੱਤਾ । ਪਹਿਲੀ ਗੱਲ ਇਸ ਨੂੰ ਇਹ ਪਤਾ ਲੱਗੀ ਕਿ ਆਪਣੀ ਖੁਰਾਕ ਲਈ ਦੂਰ ਦੂਰ ਤੱਕ ਭੱਜਣ ਦੀ ਕੋਈ ਲੋੜ ਨਹੀਂ । ਕਿਤੇ ਇੱਕ ਜਗਹ ਟਿਕ ਕੇ ਵੀ ਸਾਰੀਆਂ ਚੀਜਾਂ ਦੀ ਪ੍ਰਾਪਤੀ ਹੋ ਸਕਦੀ ਹੈ । ਇਸ ਨੂੰ ਧਰਤੀ ਦੀ ਕੀਮਤ ਦਾ ਪਤਾ ਲੱਗਣ ਲੱਗਾ । ਹੁਣ ਮਨੁੱਖ ਜਿਹੜਾ ਜਾਨਵਰਾਂ ਦੇ ਸਿਕਾਰ ਲਈ ਉਹਨਾਂ ਦੇ ਮਗਰ ਮਗਰ ਭੱਜਿਆ ਫਿਰਦਾ ਸੀ ਉਹਨਾਂ ਨੂੰ ਪਾਲਣ ਲੱਗ ਗਿਆ । ਉਹਨਾ ਤੋਂ ਕੰਮ ਲੈਣ ਲੱਗ ਗਿਆ ਅਤੇ ਸਮੇਂ ਅਨੁਸਾਰ ਉਹਨਾਂ ਨੂੰ ਖੁਰਾਕ ਵੀ ਬਣਾਉਣ ਲੱਗਿਆ । ਇਕ ਜਗਹ ਇਕੱਠੇ ਰਹਿ ਕੇ ਖੂੰਖਾਰ ਜਾਨਵਰਾਂ ਤੋਂ ਬਚਾਅ ਵੀ ਕਰਨ ਲੱਗਾ । ਜਿਹੜੇ ਫਲ ਫਰੂਟ ਅਤੇ ਅਨਾਜ ਦੀ ਭਾਲ ਵਿੱਚ ਦੂਰ ਦੂਰ ਜਾਂਦਾ ਸੀ ਉਹਨਾਂ ਨੂੰ ਆਪਣੇ ਕੋਲ ਉਗਾਉਣ ਲੱਗਿਆ । ਇਉਂ ਮਨੁੱਖ ਇੱਕ ਤੋਂ ਦੋ, ਦੋ ਤੋਂ ਟੱਬਰ, ਅਤੇ ਟੱਬਰਾਂ ਤੋਂ ਕਬੀਲੇ ਆਦਿ ਬਣਾਉਣ ਲੱਗਿਆ । ਹੁਣ ਇਹ ਮਨੁੱਖ ਦੋ ਹਿੱਸਿਆਂ ਵਿੱਚ ਵੰਡਿਆ ਗਿਆ । ਇੱਕ ਤਾਂ ਉਹ ਜਿਹਨਾਂ ਨੇ ਧਰਤੀ ਜਾਂ ਜਮੀਨ ਦੀ ਕੀਮਤ ਜਾਣ ਲਈ ਸੀ ਅਤੇ ਉਹ ਇੱਕ ਜਗਹ ਟਿਕ ਕੇ ਰਹਿਣ ਲੱਗ ਪਏ ਸਨ । ਇਹ ਉਹ ਜਿਹਨਾਂ ਨੇ ਧਰਤੀ ਜਾ ਜਮੀਨ ਦੀ ਕੀਮਤ ਨਹੀਂ ਜਾਣੀ ਤੇ ਉਹ ਖੁਰਾਕ ਆਦਿ ਵਾਸਤੇ ਭਟਕਦੇ ਫਿਰਦੇ ਰਹਿੰਦੇ । ਪਹਿਲੀ ਕਿਸਮ ਦੇ ਮਨੁੱਖਾਂ ਨੂੰ ਦ੍ਰਾਵੜੀਅਨ ਅਤੇ ਦੂਜੀ ਕਿਸਮ ਦੇ ਮਨੁੱਖਾਂ ਨੂੰ ਆਰੀਅਨ ਕਿਹਾ ਜਾ ਸਕਦਾ ਹੈ । ਦੂਸਰਾ ਗਰੁੱਪ ਭੱਜਿਆ ਫਿਰਦਾ ਸੀ । ਉਹ ਓਧਰ ਨੂੰ ਭੱਜ ਤੁਰਦੇ ਸਨ ਜਿਧਰ ਉਹਨਾਂ ਨੂੰ ਖਾਣ ਪੀਣ ਨੂੰ ਮਿਲਦਾ ਸੀ । ਅੱਜ ਵੀ ਇਸ ਤਰਾਂ ਦੇ ਮਨੁੱਖਾਂ ਵਿੱਚ ਓਹੀ ਜੀਨਸ਼ ਹਨ । ਉਹਨਾਂ ਦੀ ਮਾਤਰ ਭੂਮੀ ਅਤੇ ਮਾਤਰ ਭਾਸਾ ਕੋਈ ਨਹੀਂ ਹੁੰਦੀ । ਦ੍ਰਾਵੜੀਅਨ ਆਪਣੀ ਮਾਤਰ ਭਾਸ਼ਾ ਅਤੇ ਮਾਤਰ ਭੂਮੀ ਛੇਤੀ ਛੇਤੀ ਨਹੀਂ ਛੱਡਦੇ ।

ਇਹਨਾਂ ਆਪੋ ਆਪਣੀ ਭੂਮੀ ਦੀ ਰਾਖੀ ਵਾਸਤੇ ਕਨੂੰਨ ਬਣਾ ਲਏ। ਸਮਾਜ ਬਣਾ ਲਿਆ। ਜੰਗਲੀ ਮਨੁੱਖਾਂ ਤੋਂ ਸਮਾਜਿਕ ਪ੍ਰਾਣੀ ਬਣ ਗਿਆ। ਇਹਨਾ ਆਪੋ ਆਪਣੀਆਂ ਸਭਿਅਤਾਂ ਬਣਾ ਲਈਆਂ। ਪਹਿਲਾਂ ਪਹਿਲਾਂ ਮਨੁੱਖਾਂ ਦੇ ਰਹਿਣ ਵਾਸਤੇ ਸਿੰਧ ਘਾਟੀ ਦੀ ਸਭਿਅਤਾ, ਚੀਨ ਦੀ ਸਭਿਅਤਾ, ਮਿਸਰ ਦੀ ਸਭਿਅਤਾ, ਮੈਸੋਪੋਟਾਮੀਆ ਅਤੇ ਨੀਲ ਕਾਂਗੋ ਦੀ ਸਭਿਅਤਾ ਵਿਚ ਮਨੁੱਖ ਟਿਕ ਕੇ ਰਹਿੰਦੇ ਸਨ। ਅਫਰੀਕਾ ਸਾਰਾ ਹੀ ਜੰਗਲਾਂ ਅਤੇ ਜੰਗਲੀ ਜਾਨਵਰਾਂ ਵਾਸਤੇ ਰਾਖਵਾਂ ਸੀ। ਧਰਤੀ ਦਾ ਤਾਪਮਾਨ ਠੀਕ ਰੱਖਣ ਲਈ ਕੁਦਰਤ ਨੇ ਉੱਤਰੀ ਅਤੇ ਦੱਖਣੀ ਧਰੁਵਾਂ ਤੇ ਭਾਰੀ ਮਾਤਰਾ ਵਿਚ ਬਰਫ ਰੱਖੀ ਸੀ। ਓਥੇ ਮਨੁੱਖ ਨਹੀਂ ਸੀ ਰਹਿ ਸਕਦੇ ।ਜਦੋਂ ਮਨੁੱਖ ਪੱਥਰ ਯੁੱਗ ਤੋਂ ਧਾਤੂ ਜੁੱਗ ਵਿਚ ਆ ਗਿਆ, ਆਰੀਅਨਾਂ ਅਤੇ ਦ੍ਰਾਵੜੀਅਨ ਵਿਚ ਲੜਾਈਆਂ ਸ਼ੁਰੂ ਹੋ ਗਈਆਂ। ਕੁੱਝ ਕੁਦਰਤੀ ਤੌਰ ਤੇ , ਤੇ ਕੁੱਝ ਲੜਾਈਆਂ ਕਾਰਨ ਸਭਿਤਾਵਾਂ ਨਸ਼ਟ ਹੋਣ ਲੱਗੀਆਂ। ਧਰਮ ਬਣਨ ਲੱਗੇ। ਧਰਮਾਂ ਦੇ ਅਧਾਰ ਤੇ ਦੇਸ਼ ਬਣਨ ਲੱਗੇ। ਮਨੁੱਖ ਨਵੀਆਂ ਨਵੀਆਂ ਥਾਵਾਂ ਲੱਭਣ ਲੱਗੇ। ਕਿਸੇ ਨੂੰ ਭਾਰਤ ਲੱਭ ਪਿਆ। ਕਿਸੇ ਨੂੰ ਅਮਰੀਕਾ ਲੱਭ ਪਿਆ। ਕਿਸੇ ਨੂੰ ਕੁੱਝ

ਲੱਭ ਪਿਆ ਤੇ ਕਿਸੇ ਨੂੰ ਕੁੱਝ। ਮਨੁੱਖ ਸਾਰੀ ਦੁਨੀਆ ਤੇ ਫੈਲ ਗਿਆ। ਮਨੁੱਖਾਂ ਨੇ ਆਪੋ ਆਪਣੇ ਦੇਸ਼ਾਂ ਦੀ ਰਾਖੀ ਵਾਸਤੇ ਫੌਜਾਂ ਬਣਾ ਲਈਆਂ। ਇੱਕ ਦੂਜੇ ਦੇਸ਼ ਦੇ ਧੰਨ ਮਾਲ ਨੂੰ ਦੇਖ ਕੇ ਉਹਨਾਂ ਤੇ ਕਬਜਾ ਕਰਨ ਦੀਆਂ ਬਿਰਤੀਆਂ ਜਾਗ ਪਈਆਂ। ਲੜਾਈਆਂ ਤੇ ਵਪਾਰ ਰਾਹੀਂ ਇੱਕ ਦੂਜੇ ਦੇ ਦੇਸ਼ ਦਾ ਧੰਨ ਮਾਲ ਆਪਣੇ ਦੇਸ਼ ਲੈਜਾਣ ਲੱਗ ਪਏ। ਮਨੁੱਖ ਦੀ ਬੁੱਧੀ ਸ਼ਾਤਰ ਤੋਂ ਸ਼ਾਤਰ ਹੁੰਦੀ ਗਈ।ਇੱਕ ਵੇਰ ਤਾਂ ਇੰਗਲੈਂਡ ਸਾਰੇ ਸੰਸਾਰ ਤੇ ਫੈਲਦਾ ਫੈਲਦਾ ਫੈਲ ਗਿਆ।ਸੰਸਾਰ ਦੋ ਭਾਗਾਂ ਵਿਚ ਵੰਡਿਆ ਗਿਆ।ਅੱਧਾ ਸੰਸਾਰ ਇੱਕ ਪਾਸੇ ਤੇ ਅੱਧਾ ਦੂਜੇ ਪਾਸੇ ਹੋ ਗਿਆ।ਸੰਸਾਰ ਯੁੱਧ ਸ਼ੁਰੂ ਹੋ ਗਿਆ।ਭਿਆਂਨਕ ਹਥਿਆਰਾਂ ਦੀ ਵਰਤੋਂ ਹੋਈ। ਜਪਾਨ ਉੱਪਰ ਹਾਈਡ੍ਰੋਜਨ ਬੰਬ ਗਿਰਾਏ ਗਏ। ਸੰਸਾਰ ਯੁੱਧ ਤੋਂ ਬਾਅਦ ਮਸ਼ੀਨਰੀ ਯੁੱਗ ਆ ਗਿਆ।ਇੱਕ ਕ੍ਰਾਂਤੀ ਆ ਗਈ। ਮਸ਼ੀਨਰੀ ਯੁੱਗ ਤੋਂ ਪਹਿਲਾਂ ਮਨੁੱਖਾਂ ਨੇ ਉਤਨੀ ਤਰੱਕੀ ਨਹੀਂ ਕੀਤੀ ਜਿਤਨੀ ਸੰਸਾਰ ਯੁੱਧ ਤੋਂ ਪੰਜਾਹ ਸਾਲ ਬਾਅਦ ਕੀਤੀ।ਕੁਦਰਤ ਦੇ ਸਾਰੇ ਭੰਡਾਰਾਂ ਨੂੰ ਮਨੁੱਖ ਆਪਣੇ ਵੱਸ ਵਿਚ ਕਰਨ ਲੱਗਾ। ਇੰਗਲੈਂਡ ਸੁੰਗੜਦਾ ਸੁੰਗੜਦਾ ਸੁੰਗੜ ਗਿਆ। ਮਸ਼ੀਨਰੀ ਦੀ ਮੱਦਦ ਨਾਲ ਮਨੁੱਖ ਉਹਨਾਂ ਥਾਵਾਂ ਤੇ ਭੀ ਛੇੜ ਛਾੜ ਕਰਨ ਲੱਗਾ ਜਿੱਥੇ ਮਨੁੱਖ ਜਾ ਨਹੀਂ ਸੀ ਸਕਦਾ ਜਿਵੇਂ ਅਫਰੀਕਾ ਦੇ ਘਣੇ ਜੰਗਲਾਂ ਨੂੰ ਕੱਟਣ ਲੱਗਾ ਉੱਤਰੀ ਤੇ ਦੱਖਣੀ ਧਰੁੱਵਾਂ ਦੀ ਬਰਫ ਨਾਲ ਛੇੜ ਛਾੜ ਕਰਨ ਲੱਗਾ। ਕਾਰਖਾਨਿਆਂ ਦਾ ਗੰਦ ਧਰਤੀ ਵਿੱਚ ਸਮਾਉਣ ਲੱਗ ਪਿਆ। ਭਾਰੀ ਮਾਤਰਾ ਵਿੱਚ ਕੋਲਾ ਜਲਾਉਣ ਨਾਲ ਧਰਤੀ ਦੀ ਹਵਾ ਗੰਦੀ ਹੋ ਗਈ। ਜੰਗਲੀ ਜਾਨਵਰ ਘਟਦੇ ਗਏ। ਕੁਦਰਤ ਦਾ ਸੰਤੁਲਨ ਵਿਗੜਨ ਲੱਗਾ। ਧਰਤੀ ਮਾਂ ਨੂੰ ਇੱਕ ਡਿਗਰੀ ਸੈਂਟੀਗ੍ਰੇਡ ਬੁਖਾਰ ਹੋ ਗਿਆ ਯਾਨੀ ਇੱਕ ਡਿਗਰੀ ਤਾਪਮਾਨ ਵੱਧ ਗਿਆ। ਇੱਸ ਨਾਲ ਉੱਤਰੀ ਅਤੇ ਦੱਖਣੀ ਧਰੁੱਵਾਂ ਦੀਆਂ ਬਰਫਾਂ ਪਿੱਘਲਣ ਲੱਗੀਆਂ। ਧਰਤੀ ਮਾਂ ਦੀ ਓਜ਼ੋਨ ਛੱਤਰੀ ਫਟ ਗਈ। ਸੂਰਜ ਦੀਆਂ ਪਰਾਵੈਗਨੀ ਕਿਰਨਾ ਸਿੱਧੀਆਂ ਧਰਤੀ ਤੇ ਪੈਣ ਲੱਗੀਆਂ। ਮਨੁੱਖ, ਜੀਵ ਜੰਤੂ ਤੇ ਬਨਸਪਤੀ ਵਿੱਚ ਵਿਗਾੜ ਪੈਣੇ ਸ਼ੁਰੂ ਹੋ ਗਏ। ਮਨੁੱਖ ਨੂੰ ਨਵੀਆਂ ਨਵੀਆਂ ਬਿਮਾਰੀਆਂ ਨੇ ਘੇਰ ਲਿਆ। ਮਨੁੱਖ ਨੇ ਵਾਧੂ ਲਾਭ ਲਈ ਫਸਲਾਂ ਤੇ ਜ਼ਹਿਰਾਂ ਛਿੜਕ ਕੇ ਵਾਧੂ ਉੱਪਜ ਪੈਦਾ ਕੀਤੀ। ਅੱਜ ਮਨੁੱਖ ਦੀ ਹਰ ਖੁਰਾਕ ਵਿੱਚ ਜਹਿਰ ਹੈ। ਮਾਂ ਦੇ ਦੁੱਧ ਵਿੱਚ ਵੀ ਯੂਰੀਆ ਆ ਰਿਹਾ ਹੈ। ਇਸ ਹਾਲਤ ਵਿੱਚ ਮਨੁੱਖ ਨੂੰ ਕੋਈ ਨਹੀਂ ਬਚਾ ਸਕਦਾ। ਬੇਸ਼ੱਕ ਬਹੁੱਤ ਸਾਰੇ ਮਨੁੱਖ ਇਸ ਵਿਗਾੜ ਨੂੰ ਠੀਕ ਕਰਨ ਦੀ ਕੋਸ਼ਿਸ ਵਿੱਚ ਜੁੱਟੇ ਹੋਏ ਹਨ ਪਰ ਬਹੁੱਤ ਸਾਰੇ ਮਨੁੱਖ ਆਪਣੀ ਬੇਸਮਝੀ ਨਾਲ ਵਿਗਾੜ ਤੇ ਵਿਗਾੜ ਪੈਦਾ ਕਰੀ ਜਾ ਰਹੇ ਹਨ। ਜੇ ਮਨੁੱਖ ਨੇ ਬਹੁੱਤ ਸਾਰੇ ਹਸਪਤਾਲ ਭੀ ਬਣਾ ਲਏ ਹਨ ਤਾਂ ਬਹੁਤ ਸਾਰੇ ਮਰੀਜ ਵੀ ਪੈਦਾ ਹੋ ਗਏ ਹਨ। ਇਹ ਸਾਰਾ ਕੁੱਝ ਮਨੁੱਖ ਨੇ ਹੀ ਕੀਤਾ ਹੈ। ਆਪਾ ਸੁਆਰਥੀਪਨ ਵੱਧ ਗਿਆ ਹੈ। ਮਨੁੱਖ ਹਰ ਹੀਲੇ ਭਰਿਸਟਾਚਾਰ ਆਦਿ ਰਾਹੀਂ ਦੌਲਤ ਇਕੱਠੀ ਕਰਨ ਵਿੱਚ ਜੁੱਟ ਗਿਆ ਹੈ। ਮਨੁੱਖ ਨੂੰ ਇਹ ਭਰਮ ਹੋ ਗਿਆ ਹੈ ਕਿ ਪੈਸੇ ਨਾਲ ਸੱਭ ਕੁੱਝ ਹੋ ਸਕਦਾ ਹੈ। ਉਹ ਆਪਣੇ ਪੁੱਤ ਪੋਤਰਿਆਂ ਵਾਸਤੇ ਜਮਾਂ ਕਰਨ ਲਗਾ। ਉਸਨੇ ਇਹ ਮੰਨ ਲਿਆ ਹੈ ਕਿ ਉਸਦੇ ਆਉਣ ਵਾਲੇ ਪੁੱਤ ਪੋਤਰੇ ਬੇਵਕੂਫ ਅਤੇ ਅਪੰਗ ਹੀ ਹੋਣਗੇ। ਅਸੀਂ ਸਾਰੇ ਦੇਖਦੇ ਹਾਂ ਕਿ ਇੱਕ ਪੰਛੀ ਵੀ ਕਿਸੇ ਦੂਸਰੇ ਦੇ ਬਣਾਏ ਆਲਣੇ ਵਿੱਚ ਆਂਡਾ ਨਹੀਂ ਦਿੰਦਾ। ਇਸ ਕਬਜਾ ਕਰਨ ਦੀ ਬਿਰਤੀ ਅਤੇ ਖੋਹਾ ਖਿੱਚੀ ਨਾਲ ਮਨੁੱਖ ਮਨੁੱਖਾਂ ਨੂੰ ਮਾਰਨ ਲੱਗ ਪਿਆ। ਮਨੁੱਖਾਂ ਨੇ ਆਪੋ ਆਪਣੇ ਧਰਮ ਬਣਾ ਲਏ ਅਤੇ ਇਸ ਧਰਮ ਵਿੱਚ ਹੀ ਕੈਦ ਹੋ ਕੇ ਰਹਿ ਗਿਆ ਮਨੁੱਖਤਾ ਦੀ ਗੱਲ ਕਰਨ ਵਾਲਿਆਂ ਨੂੰ ਸਰਕਾਰਾਂ ਅੱਤਵਾਦੀ ਗਰਦਾਨ ਕੇ ਉਹਨਾਂ ਨੂੰ ਮਾਰਨ ਲੱਗ ਗਈਆਂ ਹਨ। ਇੱਕ ਧਰਮ ਨੂੰ ਮੰਨਣ ਵਾਲੇ ਦੂਜੇ ਧਰਮ ਨੂੰ ਮੰਨਣ ਵਾਲਿਆਂ ਨੂੰ ਮਾਰਨ ਲੱਗ ਪਏ ਹਨ। ਕੁੱਝ ਉਦਾਹਰਣਾ ਇੱਸ ਪ੍ਰਕਾਰ ਹਨ :- ਭਾਰਤ ਦਾ ਇੱਕ ਗੁਜਰਾਤ ਪ੍ਰਾਂਤ ਹੈ ਜੋ ਅਹਿੰਸਾ ਦੇ ਪੁਜਾਰੀ ਮਹਾਤਮਾਂ ਗਾਂਧੀ ਦੀ ਜਨਮ ਭੂੰਮੀ ਹੈ। ਸੰਨ 2002 ਵਿੱਚ ਇਸ ਪ੍ਰਾਂਤ ਵਿੱਚ ਮੁਸਲਮਾਨਾਂ ਦਾ ਕਤਲੇਆਮ ਹੋਇਆ। ਇਸ ਕਤਲੇਆਮ ਵਿੱਚ ਇੱਕ ਗਰਭਵਤੀ ਔਰਤ ਦਾ ਪੇਟ ਪਾੜ ਕੇ ਉੱਸ ਦਾ ਬੱਚਾ ਕੱਢ ਕੇ ਤ੍ਰਿਸੂਲ ਤੇ ਟੰਗਿਆ ਗਿਆ। ਉਸ ਵੇਲੇ ਗੁਜਰਾਤ ਪ੍ਰਾਂਤ ਦਾ ਮੁੱਖ ਮੰਤਰੀ 'ਸ੍ਰੀ ਨਰਿੰਦਰ ਮੋਦੀ' ਸੀ

।ਅਮਰੀਕਾ ਨੇ ਏਸੇ ਕਰਕੇ ਮੋਦੀ ਦੇ ਅਮਰੀਕਾ ਦਾਖਲੇ ਤੇ ਰੋਕ ਲਗਾਈ ਸੀ । ਗ੍ਰਹਿ ਮੰਤਰੀ 'ਸ੍ਰੀ ਅਮਿਤ ਸ਼ਾਹ' ਸੀ । ਲੋਕਾਂ ਨੇ ਕਾਤਲਾਂ ਦੇ ਟੋਲੇ ਦਾ ਮੁੱਖੀਆ 'ਸ੍ਰੀ ਅਮਿਤ ਸ਼ਾਹ' ਨੂੰ ਕਿਹਾ । 'ਸ੍ਰੀ ਅਮਿਤ ਸ਼ਾਹ' ਤੇ ਅਦਾਲਤ ਵਿੱਚ ਮੁਕੱਦਮਾਂ ਚੱਲਿਆ । 'ਸ੍ਰੀ ਅਮਿਤ ਸ਼ਾਹ' ਦਾ ਵਕੀਲ 'ਯੂ ਲਲਿਤ' ਸੀ । ਉਸ ਨੇ ਕੇਸ ਜਿੱਤਿਆ ਤੇ 'ਅਮਿਤ ਸ਼ਾਹ' ਨੂੰ ਬੇਕਸੂਰ ਸਾਬਤ ਕੀਤਾ ਸੀ । ਭਾਰਤ ਵਿੱਚ 2014 ਨੂੰ ਲੋਕ ਸਭਾ ਦੀਆਂ ਚੋਣਾ ਹੋਈਆਂ । ਗੁਜਰਾਤ ਦੇ 'ਸ੍ਰੀ ਨਰਿੰਦਰ ਮੋਦੀ' ਨੂੰ ਹਿੰਦੋਸਤਾਨ ਦੇ ਲੋਕਾਂ ਨੇ ਭਾਰੀ ਬਹੁਮੱਤ ਨਾਲ ਜਿਤਾਇਆ । 'ਸ੍ਰੀ ਨਰਿੰਦਰ ਮੋਦੀ' ਭਾਰਤ ਦਾ ਪ੍ਰਧਾਨ ਮੰਤਰੀ ਬਣਿਆ । 'ਸ੍ਰੀ ਅਮਿਤ ਸ਼ਾਹ' ਪਾਰਟੀ ਪ੍ਰਧਾਨ ਅਤੇ ਵਕੀਲ 'ਸ਼੍ਰੀ ਯੂ ਲਲਿਤ' ਨੂੰ ਸੁਪਰੀਮ ਕੋਰਟ ਦਾ ਜੱਜ ਬਣਾਇਆ ਗਿਆ । ਇਸੇ ਤਰਾਂ ਹਿੰਦੋਸਤਾਨ ਦੀ ਜੰਨਤਾ ਨੇ 1984 ਵਿੱਚ ਕਾਂਗਰਸ ਨੂੰ ਰਿਕਾਰਡ ਤੋੜ ਬਹੁਮੱਤ ਨਾਲ ਜਿਤਾਇਆ ਕਿਉਂਕਿ ਕਾਂਗਰਸ ਨੇ ਸਿੱਖਾਂ ਦਾ ਕਤਲੇਆਮ ਕਰਵਾਇਆ ਸੀ । ਇਹ ਹਿੰਦੋਸਤਾਨ ਦੇ ਲੋਕਾਂ ਦੀ ਮਾਨਸਿਕਤਾ ਹੈ ।

ਅੱਜ ਕੱਲ ਮੋਬਾਇਲ ਦੇ ਵਟਸਅੱਪ ਤੇ ਇੱਕ ਤਸਵੀਰ ਦਿਖਾਈ ਜਾ ਰਹੀ ਹੈ । ਕੁੱਝ ਮੁਸਲਮਾਨ ਗੋਲ ਘੇਰੇ ਵਿੱਚ ਬੈਠ ਕੇ ਕੁਰਾਨ ਸ਼ਰੀਫ ਪੜ ਰਹੇ ਹਨ । ਵਿਚਕਾਰ ਇੱਕ ਇਸਾਈ ਨੂੰ ਹਲਾਲ ਕਰ ਰਹੇ ਹਨ । ਅਗਰ ਇਹ ਸੱਚ ਹੈ ਤਾਂ ਇਹ ਮਨੁੱਖਤਾ ਦੇ ਮੱਥੇ ਤੇ ਕਲੰਕ ਹੈ । ਅਗਰ ਕਿਸੇ ਨੇ ਮੁਸਲਮਾਨਾ ਨੂੰ ਬਦਨਾਮ ਕਰਨ ਦੀ ਸ਼ਰਾਰਤ ਕੀਤੀ ਹੈ ਤਾਂ ਸ਼ਰਾਰਤ ਕਰਨ ਵਾਲੇ ਦਾ ਸਾਰਾ ਮੱਥਾ ਹੀ ਕਾਲਾ ਹੈ । ਉਹ ਮਹਾਂ ਮੂਰਖ ਹੈ ।

ਤੀਸਰੀ ਉਦਾਹਰਣ ਮੱਧ ਅਫਰੀਕਾ ਦੇਸ਼ ਦੀ ਹੈ । ਮੱਧ ਅਫਰੀਕਾ ਗਣਰਾਜ ਸੈਨਾ ਦਾ ਕਮਾਂਡਰ ਆਪਣੇ ਸੈਨਿਕਾ ਨਾਲ ਮਿਲ ਕੇ ਇੱਕ ਮੁਸਲਮਾਨ ਨੌਜੁਆਂਨ ਨੂੰ ਤਸੀਹੇ ਦੇ ਰਿਹਾ ਸੀ । ਕਮਾਂਡਰ ਦਾ ਨਾਮ ਬੁਓਨਓ ਉਗਲੋਰਿ ਹੈ ਜਦੋਂ ਮੁਸਲਮਾਨ ਨੌਜੁਆਨ ਮਰਨ ਲੱਗਾ ਤਾਂ ਉਸ ਨੂੰ ਅੱਗ ਲਗਾ ਦਿੱਤੀ ਗਈ । ਸੈਨਾ ਦੇ ਕਮਾਂਡਰ ਨੇ ਉਸ ਦੀ ਲੱਤ ਵੱਢ ਲਈ । ਉਥੇ ਹੀ ਬੈਠ ਕੇ ਲੱਤ ਖਾਣ ਲੱਗ ਪਿਆ । ਮੀਡੀਆ ਵਾਲੇ ਇਸ ਦ੍ਰਿਸ਼ ਨੂੰ ਫਿਲਮਾ ਰਹੇ ਸਨ । ਫੋਟੋਆਂ ਖਿੱਚ ਰਹੇ ਸਨ । ਉਥੋਂ ਦੇ ਰਾਸਟਰਪਤੀ ਕੈਥਰੀਨ ਨੇ ਇਸ ਭਿਆਨਿਕ ਦਰਿੰਦਗੀ ਦੀ ਸਰਾਹਨਾ ਕੀਤੀ । ਅਜੋਕਾ ਮਨੁੱਖ ਇਸ ਹੱਦ ਤੱਕ ਪਹੁੰਚ ਕੇ ਵੀ ਧਾਰਮਿਕ ਅਖਵਾਉਂਦਾ ਹੈ । ਇਸ ਤਰਾਂ ਦੀਆਂ ਕਾਰਵਾਈਆਂ ਨਾਲ ਧਰਮ ਬਦਨਾਮ ਹੁੰਦਾ ਹੈ । ਅੱਜ ਕੱਲ ਜੋ ਚੱਲ ਰਿਹਾ ਹੈ ਉਸ ਨੂੰ ਸੱਭਿਤਾਵਾਂ ਦਾ ਭੇੜ ਕਹੀਏ ਜਾਂ ਪਖੰਡੀ ਧਰਮਾਂ ਦੇ ਭੇੜ । ਅੱਜ ਕੱਲ ਅਸੀਂ ਹਰ ਰੋਜ ਸੁਣਦੇ ਹਾਂ :- ਇਰਾਕ ਵਿੱਚ ਬੰਬ ਧਮਾਕਿਆਂ ਨਾਲ ਸੌ ਬੰਦੇ ਮਾਰੇ ਗਏ । ਇਜ਼ਰਾਈਲ ਨੇ ਫਿਲਸਤੀਨੀਆਂ ਦੇ ਬਹੁੱਤ ਬੰਦੇ ਮਾਰ ਦਿੱਤੇ । ਯੂਕਰੇਨ ਵਿੱਚ ਗ੍ਰਹਿ ਯੁੱਧ ਛਿੜ ਗਿਆ । ਬਰਮਾ ਵਿੱਚ ਕਤਲੇਆਮ ਹੋ ਰਿਹਾ ਹੈ । ਅਫਗਾਨਿਸਤਾਨ ਵਿੱਚ ਆਤਮਘਾਤੀ ਹਮਲੇ ਨਾਲ ਬਹੁਤ ਬੰਦੇ ਮਾਰੇ ਗਏ । ਅੱਜ ਮਨੁੱਖ ਨੇ ਮਨੁੱਖਾਂ ਨੂੰ ਮਾਰਨ ਲਈ ਇਸ ਤਰਾਂ ਦੇ ਬੰਬ ਬਣਾ ਰੱਖੇ ਹਨ ਜਿਹਨਾਂ ਨਾਲ ਧਰਤੀ ਕਈ ਵੇਰ ਤਬਾਹ ਹੋ ਸਦੀ ਹੈ । ਇੱਕ ਧਰਮ ਨੂੰ ਮੰਨਣ ਵਾਲੇ ਮਨੁੱਖ ਦੂਜੇ ਧਰਮ ਨੂੰ ਮੰਨਣ ਵਾਲਿਆਂ ਮਨੁੱਖਾ ਨੂੰ ਇਸ ਲਈ ਕਤਲ ਕਰਦੇ ਹਨ ਕਿਉਂਕਿ ਉਹ ਸਮਝਦੇ ਹਨ ਕਿ ਉਹਨਾਂ ਦਾ ਧਰਮ ਹੀ ਸੱਭ ਤੋਂ ਵਧੀਆ ਹੈ । ਉਹ ਸਾਰੀ ਧਰਤੀ ਤੇ ਆਪਣਾ ਰਾਜ ਚਾਹੁੰਦੇ ਹਨ । ਭਾਰਤ ਵਿੱਚ ਭੀ ਏਹੋ ਬਿਮਾਰੀ ਫੈਲੀ ਹੋਈ ਹੈ । ਇਥੇ ਭੀ ਬਹੁਮਤ ਵਾਲਿਆਂ ਵਲੋਂ ਹਿੰਦੂ ਰਾਸ਼ਟਰ ਬਣਾਉਣ ਦੀਆਂ ਸ਼ਾਤਰ ਨੀਤੀਆਂ ਘੜੀਆਂ ਜਾ ਰਹੀਆਂ ਹਨ । ਭਾਰਤੀ ਸੰਵਿਧਾਨ ਅਨੁਸਾਰ ਇਹ ਗਲਤ ਹੈ ।ਸਾਰੇ ਧਰਮਾਂ ਦਾ ਆਦਰ ਕਰਨਾ ਸੰਵਿਧਾਨਿਕ ਹੁਕਮ ਹੈ। ਇਸ ਧਰਤੀ ਤੇ 6 ਅਰਬ ਲੋਕ ਹਨ । ਸੰਸਾਰ ਨੂੰ ਉਪਰੋਕਤ ਦੁੱਖਾਂ ਤੋਂ ਛੁਟਕਾਰਾ ਦਿਲਵਾਉਣ ਵਾਲਾ ਮਨੁੱਖ ਕੋਈ ਦਿਖਾਈ ਨਹੀਂ ਦਿੰਦਾ ।

ਮਨੁੱਖ ਨੂੰ ਮਨੁੱਖ ਬਣਾਉਣ ਲਈ ਤਿੰਨ ਸੰਸਥਾਵਾਂ ਦਾ ਯੋਗਦਾਨ ਹੁੰਦਾ ਹੈ । ਪਹਿਲੀ ਸੰਸਥਾ ਹੈ ਮਾਤਾ ਪਿਤਾ । ਬਹੁਤ ਸਾਰੇ ਮਾਪੇ ਬਗੈਰ ਪਲੈਨਿੰਗ ਤੋਂ ਹੀ ਬੱਚੇ ਪੈਦਾ ਕਰੀ ਜਾ ਰਹੇ ਹਨ । ਜੇ ਮਾਤਾ ਪਿਤਾ ਪਲੈਨਿੰਗ ਨਾਲ ਬੱਚੇ ਪੈਦਾ ਕਰਨ ਤਾਂ ਹੋਰ ਗੱਲ ਹੈ । ਜੇ ਬੱਚੇ ਆਪ ਹੀ ਪੈਦਾ ਹੋਣ ਤਾਂ ਹੋਰ ਗੱਲ ਹੈ । ਪਲੈਨਿੰਗ ਨਾਲ ਬੱਚੇ ਦੀ ਸਿਹਤ ਤੇ ਦਿਮਾਗ

ਦੀ ਬਣਤਰ ਠੀਕ ਹੋ ਸਕਦੀ ਹੈ । ਵੰਸ਼ਕ ਬਿਮਾਰੀਆਂ ਤੋਂ ਬਚਾਅ ਹੋ ਸਕਦਾ ਹੈ । ਬੱਚੇ ਨੂੰ ਅੱਛੇ ਸੰਸਕਾਰ ਬੱਚੇ ਦੀ ਮਾਂ ਦੇ ਪੇਟ ਵਿੱਚੋਂ ਹੀ ਮਿਲਣੇ ਸ਼ੁਰੂ ਹੋ ਜਾਂਦੇ ਹਨ । ਪੰਜ ਸਾਲ ਤੱਕ ਦੇ ਬੱਚੇ ਦਾ ਦਿਮਾਗ ਪੂਰਨ ਰੂਪ ਵਿੱਚ ਬਣ ਜਾਂਦਾ ਹੈ । ਪਹਿਲੇ ਪੰਜ ਸਾਲਾਂ ਵਿੱਚ ਮਨੁੱਖਤਾ ਦੀ ਨੀਂਹ ਰੱਖੀ ਜਾ ਸਕਦੀ ਹੈ । ਅੱਛੇ ਬੱਚੇ ਪੈਦਾ ਕਰਨ ਲਈ ਜਾਨਵਰਾਂ ਤੋਂ ਬਹੁਤ ਕੁੱਝ ਸਿੱਖਿਆ ਜਾ ਸਕਦਾ ਹੈ । ਜਿਵੇਂ ਅਸੀਂ ਦੇਖਦੇ ਹਾਂ ਨਰ ਮਾਦਾ ਕੇਵਲ ਬੱਚੇ ਪੈਦਾ ਕਰਨ ਲਈ ਹੀ ਮਿਲਨ ਕਰਦੇ ਹਨ । ਜਦੋਂ ਬੱਚਾ ਮਾਂ ਦੇ ਗਰਭ ਵਿੱਚ ਹੁੰਦਾ ਹੈ ਤਾਂ ਗਰਭਵਤੀ ਮਾਦਾ ਨਾਲ ਨਰ ਮੇਲ ਨਹੀਂ ਕਰਦੇ । ਮਨੁੱਖ ਇਸ ਹਾਲਤ ਵਿੱਚ ਕਿਵੇਂ ਆਵੇ ਇਹ ਵਿਗਿਆਨੀਆਂ ਦੀ ਸਿਰਦਰਦੀ ਹੈ । ਵਿਗਿਆਨੀਆਂ ਨੂੰ ਇਸ ਤਰਫ ਧਿਆਂਨ ਦੇਣਾ ਚਾਹੀਦਾ ਹੈ ।

ਦੂਸਰੀ ਸੰਸਥਾ ਹੈ ਬੱਚੇ ਦਾ ਸਕੂਲ ਅਤੇ ਉਸ ਦੇ ਅਧਿਆਪਕ । ਅੱਜ ਕੱਲ ਅਸੀਂ ਬੱਚਿਆਂ ਨੂੰ ਪੈਸੇ ਬਣਾਉਣ ਵਾਲੀਆਂ ਮਸੀਨਾ ਬਣਾਉਣ ਲਈ ਹੀ ਮਹਿੰਗੇ ਮਹਿੰਗੇ ਸਕੂਲਾਂ ਵਿੱਚ ਦਾਖਲਾ ਦੁਆਉਂਦੇ ਹਾਂ । ਪਹਿਲਾਂ ਬੱਚੇ ਵਿੱਚ ਮਨੁੱਖਤਾ ਦੇ ਗੁਣ ਭਰਨੇ ਜਰੂਰੀ ਹਨ ਨਾਂ ਕਿ ਇੰਜੀਨੀਅਰ, ਡਾਕਟਰ, ਸਾਇੰਸਦਾਨ ਜਾਂ ਵੱਡਾ ਆਫੀਸਰ ਵਿਗਿਆਨ ਦੀ ਵਰਤੋਂ ਕੁਦਰਤੀ ਭੰਡਾਰਾਂ ਨੂੰ ਆਪਣੇ ਵੱਸ ਵਿੱਚ ਕਰਨ ਲਈ ਕੀਤੀ ਜਾਂਦੀ ਹੈ ਮਨੁੱਖ ਨੂੰ ਇਹ ਭਰਮ ਹੋ ਗਿਆ ਹੈ ਕਿ ਪੈਸੇ ਨਾਲ ਸਾਰੀਆਂ ਪਰਾਪਤੀਆਂ ਹੋ ਸਕਦੀਆਂ ਹਨ ਨੈਤਿਕ ਸਿੱਖਿਆ ਦੀ ਕੋਈ ਲੋੜ ਨਹੀਂ ਸਮਝੀ ਜਾਂਦੀ ।

ਤੀਸਰੀ ਸੰਸਥਾ ਹੈ ਸਤਸੰਗਤ ।ਸੱਚੇ ਅਤੇ ਰੱਬ ਨੂੰ ਮੰਨਣ ਵਾਲੇ ਨਿਸ਼ਕਾਮ ਪਰਉਪਕਾਰੀ ਮਨੁੱਖਾਂ ਦੇ ਮੇਲ ਨੂੰ ਸਤਸੰਗਤ ਕਿਹਾ ਜਾਂਦਾ ਹੈ । ਸਤਸੰਗਤ ਨਾਲ ਭੈੜਾ ਮਨੁੱਖ ਵੀ ਚੰਗਾ ਹੋ ਜਾਂਦਾ ਹੈ । ਸਤਸੰਗੀਆਂ ਦਾ ਨਿਸ਼ਾਨਾ ਸੱਭ ਦਾ ਭਲਾ ਕਰਨਾ ਹੁੰਦਾ ਹੈ । ਵਾਤਾਵਰਣ ਨੂੰ ਸਾਫ ਅਤੇ ਕੁਦਰਤੀ ਰੱਖਣਾ । ਸਾਰੀ ਮਨੁੱਖ ਜਾਤੀ ਨੂੰ ਤੇ ਆਪਣੇ ਆਪ ਨੂੰ ਭੀ ਰੱਬ ਦੀ ਸੰਤਾਨ ਸਮਝ ਕੇ ਸਾਰਿਆਂ ਨਾਲ ਸੋਹਣਾ ਵਰਤਾਅ ਕਰਨਾ ਹੈ । ਗੁਰਬਾਣੀ ਵਿੱਚ ਅਨੇਕਾ ਪ੍ਰਮਾਣ ਮਿਲਦੇ ਹਨ ਜਿਹਨਾਂ ਰਾਂਹੀ ਇਹ ਸਿੱਧ ਹੁੰਦਾ ਹੈ ਕਿ ਬਾਬੇ ਨਾਨਕ ਸਾਹਿਬ ਦਾ ਗੁਰੂ ਸਤਿਸੰਗਤ ਹੀ ਸੀ ।

ਜਦੋਂ ਮਨੁੱਖਾਂ ਵਿੱਚ ਜਾਂ ਕਿਸੇ ਭੀ ਮਨੁੱਖ ਵਿੱਚ ਮਨੁੱਖਤਾ ਘਰ ਕਰ ਜਾਵੇ ਤਾਂ ਉਹ ਸੇਵਕ ਬਣ ਜਾਂਦਾ ਹੈ । ਫਿਰ ਉਹ ਸੇਵਕ ਚਹੇ ਆਪਣਿਆਂ ਕਰਾਂ ਨਾਲ ਸੇਵਾ ਕਰੇ ਜਾਂ ਕਲਾ ਨਾਲ ਕਰੇ । ਕਿਰਪਾਨ ਨਾਲ ਕਰੇ ਜਾਂ ਫਿਰ ਕਲਮ ਨਾਲ ਕਰੇ ਉਹ ਮਨੁੱਖਤਾ ਉੱਪਰ ਕਿਰਪਾ ਹੀ ਹੁੰਦੀ ਹੈ ਅਤੇ ਕਲਿਆਂਣਕਾਰੀ ਭੀ ਹੁੰਦੀ ਹੈ । ਬੇਸੱਕ ਬਾਕੀ ਮਨੁੱਖਾਂ ਨੇ ਵਿਕਾਸ ਜਰੂਰ ਕੀਤਾ ਹੈ । ਪੱਥਰ ਯੁੱਗ ਤੋਂ ਕਪਿਊਟਰ ਯੁੱਗ ਵਿੱਚ ਆ ਗਿਆ ਹੈ । ਆਪਣੇ ਵਿਚਾਰ ਸਾਰੀ ਦੁਨੀਆਂ ਨਾਲ ਝੱਟਪਟ ਸਾਂਝੇ ਕਰ ਸਕਦਾ ਹੈ । ਪੰਜਾਬੀ ਦਾ ਮਨੁੱਖ ਪੋਹ ਮਾਘ ਦੀਆਂ ਰਾਤਾਂ ਨੂੰ ਆਪਣੀ ਰਜਾਈ ਵਿੱਚ ਬੈਠਾ ਅਸਟ੍ਰੇਲੀਆ ਦੇ ਗਰਮ ਇਲਾਕੇ ਵਿੱਚ ਬੈਠੇ ਭਾਈ ਨਾਲ ਗੱਲਬਾਤ ਕਰ ਸਕਦਾ ਹੈ , ਪਰ ਆਪਣੇ ਗੁਆਢ ਵਿੱਚ ਵੱਸਦੇ ਭਾਈ ਨਾਲ ਗੱਲਬਾਤ ਕਰਕੇ ਰਾਜੀ ਨਹੀਂ । ਸੰਸਾਰ ਸੁੰਗੜ ਗਿਆ ਪਰ ਟੱਬਰ ਬਿਖਰ ਗਏ । ਮਾਤਾ ਪਿਤਾ ਰੁਲ ਗਏ।

ਮਨੁੱਖਾਂ ਨੂੰ ਇਸ ਦੁਰਦਸ਼ਾ ਵਿੱਚੋਂ ਕੱਢਣ ਲਈ ਗੁਰੂ ਨਾਨਕ ਸਾਹਿਬ ਨੇ ਦੁਨੀਆਂ ਸਾਹਮਣੇ ਇੱਕ ਸਿਧਾਂਤ ਰੱਖਿਆ ਹੈ । ਇਸ ਸਿਧਾਂਤ ਨੂੰ ਗੁਰਮਤਿ ਸਿਧਾਂਤ ਕਿਹਾ ਜਾਂਦਾ ਹੈ ।ਸਿੱਖਾਂ ਨੇ ਓਹ ਸ਼ਿਧਾਂਤ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸੰਸਾਰ ਵਾਸਤੇ ਸੰਭਾਲ ਕੇ ਰੱਖਿਆ ਹੈ।ਆਪ ਨੇ ਇਸ ਸਿਧਾਂਤ ਨੂੰ ਲਾਗੂ ਕਰਨ ਵਾਲਾ ਰੋਲ ਮਾਡਲ ਭੀ ਸੰਸਾਰ ਨੂੰ ਦਿਤਾ ਹੈ । ਉਹ ਰੋਲ ਮਾਡਲ ਗੁਰੂ ਗੋਬਿੰਦ ਸਿੰਘ ਜੀ ਹਨ । ਹੁਣ ਜੇ ਸੰਸਾਰ ਦੇ ਲੋਕ ਚਾਹੁੰਦੇ ਹਨ ਕਿ ਧਰਤੀ ਤੇ ਸੁੱਖ ਸਾਂਤੀ ਆਵੇ । ਸਾਰੇ ਮਨੁੱਖ ਪਸ਼ੂ-ਪੰਛੀ ਆਦਿ ਅਨੰਦਮਈ ਜੀਵਨ ਜਿਉਣ ਤਾਂ ਸੰਸਾਰ ਦੇ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਨਾਨਕਸ਼ਾਹੀ ਮਨੁੱਖਾਂ ਦੀ ਭਾਲ ਕਰਨ । ਉਹਨਾਂ ਨੂੰ ਆਪਣੇ ਸਾਰੇ ਪ੍ਰਬੰਧ ਸੰਭਾਲ ਦੇਣ ਇਸ ਨਾਲ ਸੱਭ ਕੁੱਝ ਠੀਕ ਹੋ ਜਾਵੇਗਾ । ਨਾਨਕ ਸ਼ਾਹੀ ਮਨੁੱਖਾਂ ਦੀ ਨਿਸ਼ਾਨੀ ਇਹ ਹੈ :- ਉਹ ਮਨੁੱਖ ਜਿਹਨਾਂ ਨੇ ਸੰਸਾਰੀ ਗਿਆਨ ਵਿੱਚ ਪ੍ਰਚੰਡ ਗਿਆਨ ਹਾਸਲ ਕੀਤਾ ਹੋਵੇ । ਉਹ ਇੱਕ ਅਕਾਲ; ਪੁਰਖੁ, ਦਸ ਗੁਰੂ ਸਹਿਬਾਨ (ਸ੍ਰੀ ਗੁਰੂ ਨਾਨਕ ਸਾਹਿਬ ਤੋਂ ਸ੍ਰੀ ਗੋਬਿੰਦ ਸਾਹਿਬ

ਜੀ ਤੱਕ) ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਹਿਬਾਨ ਦੀ ਬਾਣੀ ਅਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸ਼ਚਾ ਰੱਖਦੇ ਹੋਣ ਅਤੇ ਕਿਸੇ ਹੋਰ ਧਰਮ ਨੂੰ ਨਾ ਮੰਨਦੇ ਹੋਣ । ਉਹ ਕੇਸਾਂ ਦੀ ਬੇਅਦਬੀ ਨਾ ਕਰਦੇ ਹੋਣ । ਯਾਨੀ ਉਹ ਸਾਬਤ ਸੂਰਤ ਦਸਤਾਰ ਸਿਰਾ ਹੋਣ, ਕਿਉਂਕਿ ਕੁਦਰਤ ਦਾ ਕੁਦਰਤੀਪਨ ਰੱਖਣ ਲਈ ਮਨੁੱਖ ਦਾ ਆਪ ਕੁਦਰਤੀ ਹੋਣਾ ਜਰੂਰੀ ਹੈ ਉਹ ਤੰਬਾਕੂ ਅਤੇ ਕੋਈ ਹੋਰ ਨਸ਼ਾ ਨਾ ਵਰਤਦੇ ਹੋਣ । ਤੰਬਾਕੂ ਅਤੇ ਨਸ਼ੇ ਬਿਮਾਰੀਆਂ ਦੀ ਜੜ੍ਹ ਹਨ । ਉਹ ਪਰਇਸਤਰੀ ਜਾਂ ਪਰ ਪੁਰਸ਼ ਭੋਗੀ ਨਾ ਹੋਣ । ਏਡਜ਼ ਆਦਿ ਦਾ ਕਾਰਨ ਲਿੰਗ ਸੁਤੰਤਰਤਾ ਹੈ । ਉਹ ਕੁੱਠਾ ਨਾ ਖਾਂਦੇ ਹੋਣ । ਮਿਹਨਤ ਕਰਕੇ ਖਾਣ । ਕਿਰਤ ਕਰਦੇ ਹੋਣ । ਘਾਲ ਖਾਇ ਕਛੁ ਹਾਥੋਂ ਦੇ, ਦੇ ਸਿਧਾਂਤ ਦੀ ਪਾਲਨਾ ਕਰਦੇ ਹੋਣ । ਠੀਕ ਮਨੁੱਖਾਂ ਦੀ ਏਹੀ ਯੋਗਤਾ ਹੈ । ਇਸ ਤਰਾਂ ਦੇ ਮਨੁੱਖ ਜੇ ਕਿਤੇ ਭਾਰਤ ਵਰਗੇ ਦੇਸ਼ ਦੀ ਪਾਰਲੀਮੈਂਟ ਵਿੱਚ ਹੋ ਜਾਵੇ ਤਾਂ ਭਾਰਤ ਫਿਰ ਤੋਂ ਸੋਨੇ ਦੀ ਚਿੱੜੀ ਬਣ ਜਾਵੇਗਾ । ਦੁਨੀਆਂ ਵਿੱਚ ਸੁੱਖ-ਸਾਂਤੀ ਆਉਣ ਦੀ ਗ੍ਰਾਂਟੀ ਹੈ । ਭਾਰਤ ਵਾਲਿਆਂ ਨੇ ਇੱਕ ਠੀਕ ਮਨੁੱਖ ਸ.ਮਨਮੋਹਣ ਸਿੰਘ ਨੂੰ ਪਰਖ ਲਿਆ ਹੈ । ਬੇਸੱਕ ਮਨਮੋਹਣ ਸਿੰਘ ਕੋਲ ਆਂਪਣਾ ਕੋਈ ਬਹੁਮਤ ਨਹੀਂ ਸੀ , ਉਸ ਦੇ ਆਲੇ ਦੁਆਲੇ ਗਲਤ ਅਤੇ ਭਰਿਸਟਾਚਾਰੀ ਮਨੁੱਖਾਂ ਦਾ ਟੋਲਾ ਸੀ ਫਿਰ ਵੀ ਸ:ਮਨਮੋਹਣ ਸਿੰਘ ਦਸ ਸਾਲ ਪ੍ਰਧਾਨ ਮੰਤਰੀ ਦੀ ਕੁਰਸੀ ਤੇ ਇੱਕ ਗੰਦੇ ਤਲਾਬ ਵਿੱਚ ਕਮਲ ਦੀ ਤਰਾਂ ਰਿਹਾ । ਅਮਰੀਕਾ ਵਰਗੇ ਦੇਸ਼ ਨੇ ਉਸ ਦੀ ਵਿਦਵਤਾ ਦਾ ਲੋਹਾ ਮੰਨਿਆ । ਇਸੇ ਤਰਾਂ ਦਾ ਹੀ ਇੱਕ ਹੋਰ ਠੀਕ ਮਨੁੱਖ ਧਰਤੀ ਦੇ ਦੱਖਣੀ ਧਰੁੱਵ ਲਾਗੇ ਦੇ ਦੇਸ਼ ਨਿਊਜੀਲੈਂਡ ਵਿੱਚ ਭੀ ਹੈ । ਉਥੋਂ ਦੇ ਲੋਕਾਂ ਨੇ ਉਹਨੂੰ ਜਸਟਿਸ ਆਫ ਪੀਸ ਬਣਾਇਆ ਹੋਇਆ ਹੈ । ਭਾਰਤ ਵਾਸੀਆਂ ਦੀ ਇਹ ਬਦਕਿਸਮਤੀ ਹੈ ਕਿ ਇਹਨਾਂ ਨਾਨਕਸ਼ਾਹੀ ਠੀਕ ਮਨੁੱਖਾਂ ਤੋਂ ਪੂਰਨ ਲਾਭ ਪ੍ਰਾਪਤ ਕਰਕੇ ਉਹਨਾਂ ਦਾ ਖੁਰਾ ਖੋਜ ਮਿਟਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ।

---- 0 ---- 9914701469

ਸਫਾ 13 ਦਾ ਬਾਕੀ

ਜਿਹੇ ਬਗਲੇ ਭਗਤ ਸੱਜਣ ਠੱਗ ਅਤੇ ਕਲਿਯੁਗੀ ਪਾਂਡੇ ਦਾ ਗੁਰੂ ਨਾਨਕ ਦੇਵ ਜੀ ਨੇ"

ਉਜਲ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥

*(ਅੰਗ 729)*

ਤੇ ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ॥
ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ॥

*(ਅੰਗ 662)*

ਸ਼ਬਦ ਉਚਾਰ ਪਾਜ ਉਘੇੜਕੇ ਨਿੰਦਾ ਕੀਤੀ ਹੈ?

"ਕਚਾਇਚ ਨਹੀਂ" ਇਹ ਵਿਚਾਰ ਇਸ ਲਈ ਕੀਤੀ ਹੈ ਕਿ ਜੇ ਕੋਈ ਗੁਰਮਤਿ ਦਾ ਸੋਝੀ ਰੱਖਣ ਵਾਲਾ ਮਨੁੱਖ ਕਿਸੇ ਪਾਖੰਡੀ ਸਾਧ ਦਾ ਪੋਲ ਖੋਲਦਾ ਹੈ ਤਾਂ ਉਸ ਨੂੰ ਨਿੰਦਕ ਦੀ ਉਪਾਧੀ ਦੇ ਦਿੱਤੀ ਜਾਂਦੀ ਹੈ। ਪਾਠਕ ਜਨੋ ਜਿਥੇ ਗੁਰਬਾਣੀ ਵਿਚੋਂ "ਸੰਤ ਅਨੰਤਹਿ ਭੇਦ ਨਾਹੀ" ਵਰਗੇ ਮਹਾਪੁਰਸਾਂ ਦੀ ਸੰਗਤ ਅਤੇ ਉਸਤਤਿ ਕਰਨ ਦੀ ਪ੍ਰੇਰਨਾ ਮਿਲਦੀ ਹੈ, ਉਥੇ ਸਾਡੇ ਗੁਰੂ ਸਾਹਿਬਾਨਾਂ, ਭਗਤਾਂ ਅਤੇ ਭੱਟਾਂ ਨੇ ਪਾਖੰਡੀ ਸਾਧਾਂ ਵਲੋਂ ਭੋਲੇ-ਭਾਲੇ ਲੋਕਾਂ ਨੂੰ ਗੁਮਰਾਹ ਹੋਣ ਤੋਂ ਬਚਾਉਣ ਲਈ ਵੀ ਤਕੜਾ ਹੱਲਾ ਮਾਰਿਆ ਹੈ। ਪੜ੍ਹੋ ਭਗਤ ਕਬੀਰ ਜੀ ਦਾ ਆਸਾ ਰਾਗ ਵਿੱਚ ਉਚਾਰਿਆ ਸਬਦ:-

"ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥
ਗਲੀ ਜਿਨਾ ਜਪ ਮਾਲੀਆ ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨਾ ਆਖੀਐ ਬਨਾਰਸਿ ਕੇ ਠਗ॥ 1॥
ਐਸੇ ਸੰਤ ਨ ਮੋਨਉ ਭਾਵਹਿ॥
ਡਾਲਾ ਸਿਉ ਪੇਡਾ ਗਟਕਾਵਹਿ॥ 1॥ ਰਹਾਉ।

ਇਸ ਲੇਖ ਦਾ ਸਾਰ ਅੰਸ਼ ਇਹ ਹੈ ਕਿ ਜਿਤਨਾ ਕਿਸੇ ਪੂਰਨ ਸੰਤ ਦੀ ਨਿੰਦਾ ਕਰਨੀ ਪਾਪ (ਬੁਰਾ ਕਰਮ) ਹੈ ਉਤਨਾ ਹੀ ਕਿਸੇ ਪਾਖੰਡੀ ਸਾਧ ਦੇ ਪਾਖੰਡ ਦਾ ਪਾਜ ਉਘੇੜਨਾ ਪੁੰਨ (ਸ਼ੁਭ ਕਰਮ) ਹੈ, ਪਾਪ ਜਾਂ ਨਿੰਦਾ ਨਹੀਂ।

---- 0 ----

# ਭਾਰਤ ਦੇ ਪਿੰਡਾਂ ਸ਼ਹਿਰਾਂ 'ਚ ਵਿਕਰਾਲ ਰੂਪ ਲੈ ਚੁੱਕੀ ਕੂੜੇ-ਕਰਕਟ ਦੀ ਸਮੱਸਿਆ ਤੇ ਹੱਲ

*ਅਮਰੀਕ ਸਿੰਘ ਸ਼ੇਰ ਖਾਂ*

ਪੰਜਾਬੀ ਦਾ ਬੜਾ ਪਿਆਰਾ ਅਖਾਣ ਹੈ: ਜਿੱਥੇ ਸਫਾਈ ਉਥੇ ਖੁਦਾਈ।ਸਫਾਈ ਤੋਂ ਬਗੈਰ ਤਾਂ ਸ਼ਾਇਦ ਖੁਦਾ ਦੇ ਦਰ ਤੇ ਪ੍ਰਵਾਨ ਹੋਣਾ ਵੀ ਸੰਭਵ ਨਹੀਂ। ਏਸੇ ਲਈ ਤਾਂ 'ਸੱਚ' ਦੇ ਨਾਲ-ਨਾਲ 'ਸੁੱਚ' ਦੀ ਗੱਲ ਵੀ ਸਾਡੇ ਹਿੰਦੁਸਤਾਨੀ ਸਮਾਜ 'ਚ ਮੁੱਢ ਤੋਂ ਹੀ ਹੁੰਦੀ ਰਹੀ ਹੈ।

ਗੁਰਬਾਣੀ ਨੇ ਵੀ ਆਪਣੇ ਆਪ ਨੂੰ ਤੇ ਆਪਣੇ ਆਲੇ-ਦੁਆਲੇ ਨੂੰ ਸਾਫ-ਸੁਥਰਾ ਰੱਖਣ ਦੇ ਉਪਦੇਸ਼ ਅਨੇਕਾਂ ਥਾਈਂ ਦਿੱਤੇ ਹਨ ਕਿਉਂ ਕਿ ਗੁਰਮਤਿ ਅਸੂਲਾਂ ਮੁਤਾਬਕ ਤਾਂ ਕਾਦਰ ਵੀ ਏਸ ਕੁਦਰਤ ਵਿੱਚ ਹੀ ਵੱਸਿਆ ਹੋਇਆ ਹੈ।ਸਾਡੇ ਕੋਲ 'ਬਲਿਹਾਰੀ ਕੁਦਰਤ ਵਸਿਆ' ਦਾ ਬੜਾ ਸੁੰਦਰ ਤੇ ਭਾਵਪੂਰਤ ਸੰਕਲਪ ਹੈ।

ਆਪਣੇ ਸ਼ੋਅ ਦੀ ਤੀਜੀ ਕੜੀ 'ਚ ਆਮਿਰ ਨੇ ਵੀ ਸ਼ਾਇਦ ਇਸੇ ਹੀ ਸੰਕਲਪ ਦੀ ਰੌਸ਼ਨੀ 'ਚ ਸਾਡੇ ਹਿੰਦੁਸਤਾਨ ਦੀ ਧਰਤੀ ਨੂੰ ਸਾਫ-ਸੁਥਰਾ ਤੇ ਸਰ-ਸਬਜ਼ ਬਣਾਉਣ ਦੇ ਆਸ਼ੇ ਨਾਲ ਬੜੇ ਹੀ ਮਹਤਵਪੂਰਨ ਵਿਸ਼ੇ ਨੂੰ ਛੋਹਿਆ ਹੈ।

ਸ਼ੁਰੂਆਤੀ ਦੌਰ 'ਚ ਭਾਰਤ ਦੇ ਸਾਫ-ਸਫਾਈ ਪ੍ਰਬੰਧਾਂ ਤੇ ਫਾਲਤੂ ਕੂੜੇ-ਕਰਕਟ ਨੂੰ ਇਕੱਠਾ ਕਰਕੇ ਡੰਪ ਕਰਨ ਦੀ ਜੋ ਤਸਵੀਰ ਵਿਖਾਈ ਗਈ, ਉਹ ਸੱਚਮੁੱਚ ਹੀ ਦਿਲ ਦਹਿਲਾ ਦੇਣ ਵਾਲੀ ਸੀ। ਇਸਨੂੰ ਵੇਖ ਕੇ ਬੰਦਾ ਸੋਚਣ ਲਈ ਮਜ਼ਬੂਰ ਹੋ ਜਾਂਦੈ ਕਿ ਅਸੀਂ ਕਿਸ ਅਣਗਹਿਲੀ ਨਾਲ ਆਪਣੇ ਪਿੰਡਾਂ-ਸ਼ਹਿਰਾਂ ਦੇ ਦੁਆਲੇ ਫਾਲਤੂ ਕਚਰੇ ਦੇ ਵੱਡੇ-ਵੱਡੇ ਪਹਾੜ ਉਸਾਰੀ ਜਾ ਰਹੇ ਹਾਂ ਜਿੰਨ੍ਹਾਂ ਨੂੰ ਨਾ ਤਾਂ ਕਿਸੇ ਖੇਤ 'ਚ ਲਿਜਾ ਕੇ ਵਰਤਿਆ ਜਾ ਸਕਦੈ ਤੇ ਨਾ ਹੀ ਇਹਨਾਂ ਨੂੰ ਜਲਾਉਣਾ ਏਨਾ ਅਸਾਨ ਹੈ।ਇਸ ਟੀ.ਵੀ. ਰਿਪੋਰਟ ਮੁਤਾਬਕ ਸਾਡੇ ਹਿੰਦੁਸਤਾਨ ਦੀਆਂ ਸਿਰਫ ਮਿਊਂਸਪੈਲਟੀਆਂ ਹੀ ਸਲਾਨਾ ਇੱਕ ਲੱਖ ਸੱਠ ਹਜ਼ਾਰ ਮੀਟਰਕ ਟਨ ਕਚਰਾ ਸ਼ਹਿਰਾਂ ਦੇ ਬਾਹਰ ਡੰਪ ਕਰੀ ਜਾ ਰਹੀਆਂ ਨੇ।

ਏਸ ਕੂੜੇ ਵਿੱਚ ਕਈ ਤਰ੍ਹਾਂ ਦੇ ਨਾ-ਗਲਣਯੋਗ ਪਲਾਸਟਕ, ਸਰਿੰਜਾਂ, ਪੁਰਾਣੀਆਂ ਦਵਾਈਆਂ ਤੇ ਕੱਚ ਦਾ ਸਮਾਨ ਵੀ ਸ਼ਾਮਲ ਹੈ।ਏਸ ਰਲੇ-ਮਿਲੇ ਕਚਰੇ ਨੂੰ ਕਿਸੇ ਵੀ ਤਰੀਕੇ ਨਾਲ ਖੇਤਾਂ ਵਿੱਚ ਵੀ ਨਹੀਂ ਵਰਤਿਆ ਜਾ ਸਕਦਾ।ਲਿਫਾਫਿਆਂ ਦੀ ਬਹੁਤਾਤ ਵਾਲਾ ਕਚਰਾ ਹਨੇਰੀਆਂ ਨਾਲ ਉੱਡ-ਉਡਾ ਕੇ ਉਪਜਾਊ ਜ਼ਮੀਨਾਂ ਤੱਕ ਨਿਰੰਤਰ ਪਹੁੰਚ ਰਿਹਾ ਹੈ।ਸ਼ਹਿਰਾਂ ਦੇ ਨੇੜੇ ਦੀ ਲੱਖਾਂ ਏਕੜ ਉਪਜਾਊ ਜ਼ਮੀਨ ਏਸ ਲਿਫਾਫਾ-ਵਾਦ ਨਾਲ ਬੰਜਰ ਹੁੰਦੀ ਜਾ ਰਹੀ ਹੈ।ਜਿਸ ਜਗ੍ਹਾ ਤੇ ਇਹ ਲਿਫਾਫਾ ਜਾ ਡਿੱਗੇ ਉੱਥੇ ਬੀਜ ਦਾ ਪੁੰਗਰਨਾ ਨਾ-ਮੁਮਕਿਨ ਏ।

ਦਿੱਲੀ, ਮੁੰਬਈ, ਕਲਕੱਤਾ ਤੇ ਬੰਗਲੌਰ ਵਰਗੇ ਵੱਡੇ ਸ਼ਹਿਰਾਂ ਦੇ ਨੇੜੇ-ਤੇੜੇ ਇਹ ਹਲਾਤ ਬੜੇ ਭਿਆਨਕ ਨੇ।ਦਿੱਲੀ ਵਰਗੇ ਸ਼ਹਿਰ ਦੀ ਹਾਲਤ ਤਾਂ ਬੜੀ ਹੀ ਭਿਆਨਕ ਹੈ। ਦਿੱਲੀ ਚ ਦਾਖਲ ਹੁੰਦਿਆਂ ਹੀ ਕਰਨਾਲ ਬਾਈਪਾਸ ਦੇ ਨੇੜੇ ਕੂੜੇ-ਕਰਕਟ ਨਾਲ ਹੋਂਦ 'ਚ ਆਏ ਵੱਡੇ-ਵੱਡੇ ਪਹਾੜ ਇਹਨਾਂ ਸਤਰਾਂ ਦੇ ਲਿਖਾਰੀ ਨੇ ਆਪਣੇ ਅੱਖੀਂ ਦੇਖੇ ਨੇ।ਬੇਸ਼ੱਕ ਇਹਨਾਂ ਕਚਰੇ ਦੇ ਉੱਚੇ-ਉੱਚੇ ਪਹਾੜਾਂ ਤੇ ਤਰਪਾਲਾਂ ਵਿਛਾ ਕੇ ਉੱਪਰ ਥੋੜ੍ਹੀ-ਬਹੁਤੀ ਮਿੱਟੀ ਪਾ ਕੇ ਇਹਨਾਂ ਉੱਪਰ ਗੇਂਦਾ-ਘਾਹ ਜਾਂ ਫੁੱਲ ਵੀ ਖਿੜਾਉਣ ਦੀ ਕੋਸ਼ਿਸ਼ ਕੀਤੀ ਗਈ ਹੈ ਪਰ ਇਹਨਾਂ ਖਿੜੇ ਫੁੱਲਾਂ ਥੱਲੇ ਪਿਆ ਕਚਰਾ ਧਰਤੀ ਮਾਤਾ ਦੀ ਹਿੱਕ ਤੇ ਜੋ ਕਹਿਰ ਵਰਸਾ ਰਿਹੈ ਉਹ ਕਥਨੀ ਤੋਂ ਬਾਹਰ ਹੈ।

ਪ੍ਰਸਿੱਧ ਵਿਗਿਆਨੀ ਡਾ. ਐਸ. ਆਰ. ਮਾਨੇ ਮੁਤਾਬਕ "ਇਹ ਤਾਂ ਓਹੀ ਗੱਲ ਹੋਈ ਜਿਵੇਂ ਕਿਸੇ ਹੈਜ਼ੇ ਦੇ ਮਰੀਜ਼ ਦਾ ਮੂੰਹ ਬੰਦ ਕਰ ਦਿੱਤਾ ਗਿਆ ਹੋਵੇ ਕਿ ਉਲਟੀ ਬਾਹਰ ਨਾ ਆਵੇ ਪਰ ਅਸਲ 'ਚ ਓਸ ਮਰੀਜ਼ ਦੀ ਹਾਲਤ ਅੰਦਰੋਂ ਕਿੰਨੀ ਨਿੱਘਰਦੀ ਜਾ ਰਹੀ ਹੋਵੇਗੀ, ਇਹ ਤਾਂ ਉਹੀਓ ਜਾਣਦਾ ਹੈ ਜਿਸ ਨਾਲ ਵਾਪਰ ਰਹੀ ਹੋਵੇ।ਏਸੇ ਈ ਤਰਜ਼ ਤੇ ਏਸ ਕਚਰੇ 'ਤੇ ਸੁੰਦਰ ਤਰਪਾਲਾਂ ਵਿਛਾ ਕੇ ਵੀ ਏਸ ਕਚਰੇ ਦਾ ਮੂੰਹ ਬੰਦ ਕਰਨ ਤੋਂ ਸਿਵਾਇ ਹੋਰ ਕੁਝ ਨਹੀਂ ਹੋ ਰਿਹਾ।ਇਹ ਲੱਖਾਂ ਟਨ

ਕਚਰਾ ਥੱਲੇ ਹੀ ਗਲ ਸੜ ਕੇ ਧਰਤੀ ਦੀ ਡੂੰਘੀ ਸਤਾਹ ਤੱਕ ਜ਼ੀਰਦਾ ਜਾ -ਰਿਸ਼ੀ ਅਗਰਵਾਲ ਏਸ ਸਭ ਗੋਰਖ-ਧੰਦੇ 'ਚ ਜਿੱਥੇ ਕਾਰਪੋਰੇਟ ਘਰਾਣਿਆਂ ਨੂੰ ਦੋਸ਼ੀ ਠਹਿਰਾਉਂਦਾ ਹੈ ਉੱਥੇ ਆਮ ਪਬਲਿਕ ਦੀ ਗੈਰ-ਜ਼ਿੰਮੇਵਾਰੀ ਨੂੰ ਵੀ ਬਰਾਬਰ ਦਾ ਦੋਸ਼ੀ ਮੰਨਦਾ ਹੈ।ਉਸਦਾ ਕਹਿਣਾ ਹੈ ਕਿ ਹਿੰਦੁਸਤਾਨ ਦੀ ਧਰਤੀ ਨੂੰ ਵੀ ਸਵਿਟਜ਼ਰਲੈਂਡ ਬਣਾਇਆ ਜਾ ਸਕਦੈ।ਬੱਸ ਸਫਾਈ ਦੇ ਪੱਖ ਤੋਂ ਕੁਝ ਕੁ ਤਰੀਕੇ ਅਪਨਾਉਣ ਦੀ ਲੋੜ ਹੈ।

ਮੁੰਬਈ ਦੇ ਹੀ ਨੇੜੇ ਗੋਗੋਈ ਇਲਾਕੇ ਦੀ ਤਸਵੀਰ ਦਾ ਭਿਆਨਕ ਦ੍ਰਿਸ਼ ਵੀ ਏਸ ਸ਼ੋਅ ਰਾਹੀਂ ਦਿਖਾਇਆ ਗਿਆ।ਇੱਥੇ ਥਾਂ ਦੀ ਘਾਟ ਕਰਕੇ ੮੦ ਫੁੱਟ ਤੋਂ ਵੀ ਉੱਚੇ ਕਚਰੇ ਦੇ ਪਹਾੜ ਹੋਂਦ 'ਚ ਆ ਚੁੱਕੇ ਹਨ।ਜਦ ਏਅਰਪੋਰਟ ਅਥਾਰਟੀ ਦੇ ਸ਼ਿਕੰਜਾ ਕੱਸਣ ਤੇ ਮਿਊਂਸਪੈਲਟੀ ਨੇ ਏਸ ਪਾਸੇ ਸੋਚਣਾ ਸ਼ੁਰੂ ਕੀਤਾ ਤਾਂ ਇਹਦੇ ਨਾਲ ਹੀ ਬੰਬੇ ਹਾਈਕੋਰਟ ਨੇ ਵੀ ਸਥਾਨਕ ਸਰਕਾਰਾਂ ਵਿਭਾਗ ਨੂੰ ਏਸ ਪਾਸੇ ਠੋਸ ਉਪਰਾਲੇ ਕਰਨ ਤੇ ਇਹਨਾਂ ਪੂਰੇ ਪਹਾੜਾਂ ਨੂੰ ਨਸ਼ਟ ਕਰਨ ਦੇ ਆਦੇਸ਼ ਦੇ ਦਿੱਤੇ।

ਏਸੇ ਈ ਸਮੇਂ ਏਸ ਸਾਰੇ ਕੰਮ ਦੀ ਕਮਾਂਡ ਇੱਕ ਸੁਹਿਰਦ ਡਾਕਟਰ ਐਸ.ਆਰ. ਮਾਨੇ ਦੇ ਹੱਥ ਆ ਗਈ।ਡਾ. ਮਾਨੇ ਨੇ ਸਿਰਫ ਦੋ ਕੁ ਮਹੀਨਿਆਂ ਚ ਈ ਇਹਨਾਂ ਕਚਰੇ ਦੇ ਪਹਾੜਾਂ ਨੂੰ ਬੜੇ ਸਿਹਤਮੰਦ ਤਰੀਕੇ ਨਾਲ ਖਤਮ ਕਰਨ ਦਾ ਕ੍ਰਿਸ਼ਮਾ ਕਰ ਵਿਖਾਇਆ।ਸਭ ਤੋਂ ਪਹਿਲਾਂ ਉਹਨਾਂ ਨੇ ਇਹੁ ਤਜ਼ਰਬਾ ਇੱਕ ਹੈਕਟੇਅਰ 'ਚ ਫੈਲੇ ਕਚਰਾ-ਪਹਾੜਾਂ ਤੇ ਇਹ ਤਜ਼ਰਬਾ ਕੀਤਾ। ਉਹਨਾਂ ਨੇ ਖਾਸ ਕਿਸਮ ਦਾ ਘੋਲ ਤਿਆਰ ਕਰਕੇ ਇੱਕ ਹੈਕਟੇਅਰ ਦੇ ਕਰੀਬ ਕਚਰੇ ਦੇ ਪਹਾੜ ਤੇ ਨਿਰੰਤਰ ਛਿੜਕਾਅ ਕਰਾਉਣਾ ਸ਼ੁਰੂ ਕਰ ਦਿੱਤਾ। ਸਿੱਟੇ ਵਜੋਂ ਕੁਝ ਈ ਦਿਨਾਂ ਚ ਐਸੇ ਮਿੱਤਰ ਬੈਕਟੀਰੀਆ ਓਸ ਕਚਰੇ 'ਚ ਪੈਦਾ ਹੋ ਗਏ ਕਿ ਉਹ ਸਾਰਾ ਕੂੜਾ ਕਰਕਟ ਦਿਨਾਂ ਚ ਛਕ ਗਏ ਤੇ ਇਹ ਕਚਰੇ ਦੇ ਪਹਾੜ ਦਿਨਾਂ ਚ ਈ ਧਰਤੀ ਦੇ ਪੱਧਰ ਤੇ ਆ ਗਏ।

ਬਾਕੀ ਪਲਾਸਟਿਕ ਤੇ ਲਿਫਾਫਿਆਂ ਆਦਿਕ ਦੀ ਰਹਿੰਦ-ਖੂੰਹਦ ਜਿਸਨੂੰ ਬੈਕਟੀਰੀਆ ਵੀ ਨਹੀਂ ਖਾਂਦੇ ਉਸਨੂੰ ਫੈਕਟਰੀਆਂ ਵਿੱਚ ਨਵ-ਉਤਪਾਦਿਤ ਹੋਣ ਲਈ ਭੇਜ ਦਿੱਤਾ ਗਿਆ। ਡਾ. ਮਾਣੇ ਮੁਤਾਬਕ ਏਸ ਇੱਕ ਹੈਕਟੇਅਰ ਭਾਵ ਢਾਈ ਏਕੜ ਜ਼ਮੀਨ ਨੂੰ ਉਪਜਾਊ ਕਰਕੇ ਹੁਣ ਏਥੇ ਖੇਤੀ ਹੋ ਰਹੀ ਹੈ ਤੇ ਕੂੜੇ ਦੇ ਅੰਬਾਰ ਵੀ ਏਸ ਵਿਧੀ ਨਾਲ ਖਤਮ ਹੋ ਚੁੱਕੇ ਹਨ। ਇਸ ਕੰਮ ਲਈ ਇੱਕ ਹੈਕਟੇਅਰ ਤੇ ਸਿਰਫ ੯ ਲੱਖ ਰੁਪਏ ਖਰਚ ਆਏ। ਜੇ ਉਸ ਇਲਾਕੇ ਚ ਤੀਹ-ਪੈਂਤੀ ਹੈਕਟੇਅਰ ਤੇ ਫੈਲੇ ਇਹਨਾਂ ਅੰਬਾਰਾਂ ਨੂੰ ਖਤਮ ਕਰਨਾ ਹੁੰਦਾ ਤਾਂ ਸਿਰਫ ਤਿੰਨ ਕੁ ਕਰੋੜ 'ਚ ਇਹ ਸਾਰਾ ਕਚਰਾ ਖਤਮ ਹੋ ਜਾਂਦਾ। ਪਰ ਸਾਡੀਆਂ ਸਰਕਾਰਾਂ ਦੇ ਵਾਰੇ-ਵਾਰੇ ਜਾਈਏ।

ਉਹਨਾਂ ਨੇ ਜਲਦੀ ਹੀ ਏਸ ਇਮਾਨਦਾਰ ਡਾ. ਮਾਨੇ ਨੂੰ ਏਸ ਪ੍ਰਜੈਕਟ ਤੋਂ ਅਲੱਗ ਕਰ ਦਿੱਤਾ ਤੇ ਤਿੰਨ ਕਰੋੜ 'ਚ ਹੋਣ ਵਾਲੇ ਕੰਮ ਦਾ ੨੦ ਕਰੋੜ ਚ ਠੇਕਾ ਕਿਸੇ ਕੰਪਨੀ ਨੂੰ ਦੇ ਦਿੱਤਾ।ਏਸ ਕੰਪਨੀ ਨੇ ਓਹੀ ਪੁਰਾਣਾ ਘਸਿਆ-ਪਿਟਿਆ 'ਤਰਪਾਲ ਫਾਰਮੂਲਾ' ਏਥੇ ਵੀ ਲਾਗੂ ਕਰ ਦਿੱਤਾ। ਪਹਾੜਾਂ ਥੱਲੇ ਕਚਰਾ ਉਵੇਂ ਦਾ ਉਵੇਂ ਪਰ ਉੱਤੇ ਫੁੱਲ ਜ਼ਰੂਰ ਖਿੜਾ ਦਿੱਤੇ ਗਏ।

ਸਾਡੀ ਜਨਤਾ ਤੇ ਨੇਤਾ ਵੀ ਵਾਹ-ਵਾਹ ਦੇ ਭੁੱਖੇ ਜੁ ਹੋਏ।ਚਾਰ ਫੁੱਲ ਖਿੜੇ ਵੇਖ ਕੇ ੨੦ ਕਰੋੜ ਦਾ ਖਰਚ ਵੀ ਨਿਗੂਣਾ ਲੱਗਣ ਲੱਗ ਜਾਂਦੈ। ਬਾਕੀ, ਤਰਪਾਲਾਂ ਥੱਲੇ ਪਏ ਏਸ ਕਚਰੇ ਰਾਹੀਂ ਲੰਬੇ ਅਰਸੇ ਬਾਦ ਮਨੁੱਖਤਾ ਦੇ ਹੋਣ ਵਾਲੇ ਘਾਣ ਵੱਲ ਕਿਸੇ ਦਾ ਧਿਆਨ ਹੀ ਨਹੀਂ।

ਡਾ.ਮਾਣੇ ਮੁਤਾਬਕ ਸਾਡੇ ਦੇਸ 'ਚ ਜੋ ਇੱਕ ਲੱਖ ਸੱਠ ਹਜ਼ਾਰ ਮੀਟਰਕ ਟਨ ਦੇ ਕਰੀਬ ਕਚਰਾ ਇਕੱਠਾ ਹੋ ਰਿਹਾ ਹੈ ।ਜੇਕਰ ਇਸਨੂੰ ਸ਼ੁਰੂਆਤੀ ਦੌਰ ਤੋਂ ਹੀ ਗਿੱਲੇ ਤੇ ਸੁੱਕੇ ਕਚਰੇ ਦੇ ਰੂਪ 'ਚ ਇਕੱਠਾ ਕੀਤਾ ਜਾਵੇ ਤਾਂ ਸਾਡੇ ਦੇਸ 'ਚ ਏਸ ਕਚਰੇ ਤੋਂ ੯੦ ਲੱਖ ਟਨ ਕੰਪੋਸਟ ਖਾਦ ਬਣਾਈ ਜਾ ਸਕਦੀ ਹੈ ਜਿਸਦੀ ਕੀਮਤ ੨੨ ਹਜ਼ਾਰ ਕਰੋੜ ਰੁਪਏ ਬਣਦੀ ਹੈ।ਇਸ ੯੦ ਲੱਖ ਟਨ ਖਾਦ ਨਾਲ ੪੫ ਲੱਖ ਏਕੜ ਬੰਜ਼ਰ ਜ਼ਮੀਨ ਉਪਜਾਊ ਬਣਾਈ ਜਾ ਸਕਦੀ ਹੈ ਤੇ ਕਈ ਲੱਖਾਂ ਟਨ ਅਨਾਜ਼ ਹਰ ਸਾਲ ਏਸ ਜ਼ਮੀਨ ਚੋਂ ਪੈਦਾ ਕੀਤਾ ਜਾ ਸਕਦਾ ਹੈ।

ਬਾਕੀ ਸੁੱਕੇ ਕਚਰੇ ਤੋਂ ਫੈਕਟਰੀਆਂ ਦੇ ਰਸਤੇ ਨਵ-ਉਤਪਾਦਿਤ ਹੋ ਕੇ ਆਉਣ ਨਾਲ ਕਿੰਨਾ ਮੁਨਾਫਾ ਏਸ ਦੇਸ ਨੂੰ ਹੋਵੇਗਾ ਉਸਦੀ ਕੀਮਤ ਵੀ ਕਈ ਹਜ਼ਾਰਾਂ ਕਰੋੜਾਂ 'ਚ

ਹੋਵੇਗੀ।ਬੱਸ, ਏਸ ਪਾਸੇ ਕਦਮ ਪੁੱਟਣ ਦੀ ਲੋੜ ਹੈ। 'ਆਮ ਕੇ ਆਮ, ਗੁਠਲੀਓਂ ਕੇ ਦਾਮ' ਵਾਲੀ ਅਖਾਉਤ ਸੱਚ ਹੋਣ ਲੱਗਿਆਂ ਦੇਰ ਨਹੀਂ ਲੱਗੇਗੀ।

ਟਾਟਾ ਇੰਸਟੀਚਊਟ ਦੀ ਇੱਕ ਕੰਟੀਨ ਚ ਏਸ ਕਚਰੇ ਦੁਆਰਾ ਹੀ ਲਗਾਏ ਗਏ ਇੱਕ ਬਾਇਓ-ਗੈਸ ਪਲਾਂਟ ਦਾ ਦ੍ਰਿਸ਼ ਵੀ ਦਿਖਾਇਆ ਗਿਆ ਜੋ ਏਸ ਇੰਸਟੀਚਿਊਟ ਦੀ ਕੰਟੀਨ ਦੀਆਂ ਲੋੜਾਂ ਪੂਰੀਆਂ ਕਰਨ ਦੇ ਪੂਰੀ ਤਰ੍ਹਾਂ ਸਮਰੱਥ ਹੈ।

ਭਾਬਾ ਪ੍ਰਮਾਣੂ ਊਰਜਾ ਖੋਜ ਕੇਂਦਰ ਦੇ ਵਿਗਿਆਨੀ ਡਾ. ਸ਼ਰਦ ਪੀ. ਕਾਲੇ ਨੂੰ ਇਹ ਬਾਇਓ ਗੈਸ ਪਲਾਂਟ ਬਨਾਉਣ ਦਾ ਸਿਹਰਾ ਜਾਂਦਾ ਹੈ।ਡਾ. ਕਾਲੇ ਮੁਤਾਬਕ ਉਸ ਦੁਆਰਾ ਬਣਾਏ ਏਸ ਪਲਾਂਟ ਤੇ ਨੌਂ ਕੁ ਲੱਖ ਰੁਪਏ ਖਰਚ ਆਇਆ ਹੈ ਤੇ ਇਹ ਪਲਾਂਟ ਇਸ ਸੰਸਥਾ ਦੀਆਂ ੪੦ ਸਾਲ ਤੱਕ ਗੈਸ ਦੀਆਂ ਲੋੜਾਂ ਪੂਰੀਆਂ ਕਰਦਾ ਰਹੇਗਾ।ਪਹਿਲੇ ਤਿੰਨ ਕੁ ਸਾਲਾਂ 'ਚ ਈ ਏਸ ਪਲਾਂਟ ਦਾ ਖਰਚਾ ਕੰਟੀਨ 'ਚ ਵਰਤੀ ਜਾ ਰਹੀ ਗੈਸ ਨੇ ਵਸੂਲ ਦੇਣਾ ਹੈ।ਬਾਕੀ ਕਚਰੇ ਦੀ ਸਾਂਭ-ਸੰਭਾਲ ਦਾ ਵੀ ਸਾਰੀ ਉਮਰ ਦਾ ਪੰਗਾ ਖਤਮ ਹੋ ਗਿਆ।

ਡਾ. ਕਾਲੇ ਮੁਤਾਬਕ ਦੇਸ ਦੇ ਸਾਰੇ ਰੈਸਤੋਰਾਂ, ਹੋਟਲ ਆਦਿਕ ਜੇ ਇਹ ਤਕਨੀਕ ਅਪਨਾ ਲੈਣ ਤਾਂ ਕੂੜੇ-ਕਰਕਟ ਦੀ ਇਹ ਸਮੱਸਿਆ ਦਿਨਾਂ ਚ ਹੱਲ ਹੋ ਜਾਵੇ।

ਉਹਨਾਂ ਦਾ ਇਹ ਵੀ ਕਹਿਣਾ ਹੈ ਕਿ ਸਾਡੇ ਦੇਸ'ਚ ਜਿੰਨਾ ਕਚਰਾ (ਲਗਭਗ ੧ ਲੱਖ ਮੀਟਰਕ ਟਨ) ਪੈਦਾ ਹੋ ਰਿਹਾ ਹੈ ਜੇਕਰ ਉਸ ਤੋਂ ਸਹੀ ਉਤਪਾਦਕਤਾ ਲਈ ਜਾਵੇ ਤਾਂ ੨ ਲੱਖ ਗੈਸ-ਸਿਲੰਡਰ ਸਲਾਨਾ ਭਰੇ ਜਾ ਸਕਦੇ ਹਨ।

ਇੱਕ ਹੋਰ ਉੱਦਮੀ ਨਿਊਰੀਲ ਤਪਾਂਚੇ ਦਾ ਕਹਿਣਾ ਹੈ ਕਿ ਦੇਸ ਦਾ ੫੦ ਫੀਸਦੀ ਕਚਰਾ ਹੋਟਲਾਂ, ਰੈਸਤੋਰਾਂ ਆਦਿ ਤੋਂ ਆਉਂਦਾ ਹੈ।ਜੇਕਰ ਸਾਰੀਆਂ ਮਿਊਂਸਪੈਲਟੀਆਂ ਉਹਨਾਂ ਨਾਲ ਸਮਝੌਤਾ ਕਰ ਲੈਣ ਤਾਂ ਉਹ ਇਹ ਕਚਰਾ ਬਿਨਾ ਕੋਈ ਪੈਸਾ ਵਸੂਲੇ ਸ਼ਹਿਰਾਂ ਚੋਂ ਉਠਾਉਣ ਲਈ ਤਿਆਰ ਨੇ।ਬਦਲੇ 'ਚ ਉਹ ਕੁਝ ਨਾ ਕੁਝ ਰਕਮ ਵੀ ਸਥਾਨਕ ਸਰਕਾਰਾਂ ਮਹਿਕਮੇ ਨੂੰ ਦੇਣ ਲਈ ਰਾਜ਼ੀ ਨੇ। ਜਦ ਕਿ ਪਹਿਲਾਂ ਸਥਾਨਕ ਸਰਕਾਰਾਂ ਮਹਿਕਮਾ ਖੁਦ ਮੋਟਾ ਪੈਸਾ ਕੂੜਾ-ਕਰਕਟ ਉਠਾਉਣ ਵਾਲੀਆਂ ਕੰਪਨੀਆਂ ਨੂੰ ਦੇ ਰਿਹਾ ਹੈ।

ਏਸ ਕਚਰੇ ਦੀ ਸਾਂਭ-ਸੰਭਾਲ ਲਈ ਸਰਕਾਰ ਵੱਲੋਂ ਕੀਤੇ ਜਾ ਕੰਮਾਂ ਦੀ ਪ੍ਰਮਾਣਿਕਤਾ ਜਾਚਣ ਲਈ ਜਦ ਟਾਕਸਿਕ ਲਿੰਕ ਕੰਪਨੀ ਦੇ ਮੈਨੇਜਰ ਰਵੀ ਅਗਰਵਾਲ ਨਾਲ ਗੱਲ ਕੀਤੀ ਗਈ ਤਾਂ ਉਸਦਾ ਵੀ ਮੰਨਣਾ ਸੀ ਕਿ ਸਾਡੀਆਂ ਸਰਕਾਰਾਂ ਬਹੁਤੀ ਵਾਰੀ ਵਿਦੇਸ਼ੀ ਮਾਡਲਾਂ ਤੇ ਜ਼ਿਆਦਾ ਟੇਕ ਰੱਖਦੀਆਂ ਹਨ ਜਦ ਕਿ ਉਹਨਾਂ ਨੂੰ ਸਾਡੇ ਹਲਾਤਾਂ ਦੇ ਸਨਮੁਖ ਮਾਡਲ ਅਪਨਾਉਣੇ ਚਾਹੀਦੇ ਹਨ।

ਉਸਨੇ ਦੱਖਣੀ ਦਿੱਲੀ 'ਚ ਏਸ ਕਚਰੇ ਨੂੰ ਜਲਾਉਣ ਲਈ ਲਗਾਏ ਪਲਾਂਟ ਦੀ ਉਦਾਹਰਣ ਦਿੰਦਿਆਂ ਦੱਸਿਆ ਕਿ ਏਸ ਪਲਾਟ ਨੂੰ ਵਿਦੇਸ਼ੀ ਤਰਜ਼ ਤੇ ਲਗਾ ਤਾਂ ਲਿਆ ਪਰ ਇਹ ਪਲਾਂਟ ਵੱਡੀ ਪੱਧਰ ਤੇ ਬਹੁਤ ਹੀ ਖਤਰਨਾਕ 'ਡਾਇਆਕਸਿਨ ਗੈਸ' ਪੈਦਾ ਕਰਕੇ ਸਥਾਨਕ ਲੋਕਾਂ ਦੀਆਂ ਜ਼ਿੰਦਗੀਆਂ ਨਾਲ ਖੇਡ ਰਿਹਾ ਹੈ।ਇਹ ਗੈਸ ਕੈਂਸਰ, ਮੰਦ-ਬੁੱਧੀ-ਪੁਣਾ ਆਦਿਕ ਘਾਤਕ ਬੀਮਾਰੀਆਂ ਦਾ ਅਧਾਰ ਹੈ।ਵਿਸ਼ਵ ਪੱਧਰ ਤੇ ਵਿਕਸਤ ਦੇਸ ਏਸ ਗੈਸ ਨੂੰ ਕੰਟਰੋਲ ਕਰਨ ਲਈ ਅਰਬਾਂ ਰੁਪਏ ਖਰਚ ਕਰ ਰਹੇ ਨੇ ਤੇ ਅਸੀਂ ਇੱਕਵੀਂ ਸਦੀ 'ਚ ਪਹੁੰਚ ਕੇ ਇਸਨੂੰ ਫੈਲਾਉਣ ਵਾਲੇ ਪਾਸੇ ਤੁਰੇ ਹੋਏ ਹਾਂ। ਰਵੀ ਅਗਰਵਾਲ ਦਾ ਇਹ ਵੀ ਕਹਿਣਾ ਹੈ ਕਿ ਸਾਡੇ ਕਚਰੇ 'ਚ ਮੈਡੀਕਲ ਹਸਪਤਾਲਾਂ ਦੀ ਰਹਿੰਦ-ਖੂੰਹਦ ਜਿਵੇਂ ਥਰਮਾਮੀਟਰ, ਸਰਿੰਜਾਂ ਜਾਂ ਹੋਰ ਘਾਤਕ ਡਿਸਪਾਜ਼ਲ ਆਮ ਈ ਸੁੱਟ ਦਿੱਤੇ ਜਾਂਦੇ ਹਨ। ਥਰਮਾਮੀਟਰਾਂ 'ਚ ਪਾਰਾ ਬਗੈਰਾ ਹੋਣ ਕਰਕੇ ਇਹ ਇਹਨਾਂ ਪਲਾਂਟਾਂ ਰਾਹੀ ਸੜ-ਬਲੇ ਕਣਾਂ ਦੇ ਰੂਪ 'ਚ ਸਾਡੇ ਤੱਕ ਪਹੁੰਚ ਰਿਹਾ ਏ।ਪਾਰੇ ਦਾ ਸਾਡੇ ਵਾਤਾਵਰਨ 'ਚ ਪਹੁੰਚਣਾ ਸਭ ਤੋਂ ਘਾਤਕ ਸਿੱਧ ਹੋ ਰਿਹਾ ਹੈ।

ਡਾ. ਰਵੀ ਮੁਤਾਬਕ ੧੯੮੪ ਚ ਵੀ ਇੱਕ ਅਜਿਹਾ ਪਲਾਂਟ ਉਸ ਵੇਲੇ ੩੪ ਕਰੋੜ ਰੁਪਏ ਖਰਚ ਕੇ ਲਗਾਇਆ ਗਿਆ ਸੀ ਜੋ ਸਿਰਫ ਸੱਤ ਕੁ ਦਿਨ ਹੀ ਚੱਲ ਸਕਿਆ। ਫਿਰ ਬੰਦ ਹੋ ਗਿਆ।ਪਰ ਹੁਣ ਥੋੜ੍ਹੇ-ਬਹੁਤ ਤਕਨੀਕੀ-ਬਦਲਾਂ ਨਾਲ ਅਜਿਹੇ ਪਲਾਂਟ ਧੜਾ-ਧੜ ਹਿੰਦੁਸਤਾਨ 'ਚ ਲਗਾਏ ਜਾ ਰਹੇ ਨੇ ਜਿੰਨ੍ਹਾਂ ਦੇ ਕਾਮਯਾਬ ਹੋਣ ਦਾ ਖਦਸ਼ਾ ਤਦ ਤੱਕ ਬਣਿਆ ਰਹੇਗਾ ਜਦ ਤੱਕ ਸਾਡੇ 'ਚ ਕੂੜੇ-ਕਰਕਟ ਨੂੰ ਅਲੱਗ ਕਰਨ ਦੀ ਪ੍ਰਵਿਰਤੀ ਜਨਮ ਨਹੀਂ ਲੈਂਦੀ।

ਇੱਕ ਹੋਰ ਅਫਸੋਸਜਨਕ ਪਹਿਲੂ ਸਾਂਝਾ ਕਰਦਿਆਂ ਆਮਿਰ ਨੇ ਦੱਸਿਆ ਕਿ ਉਹਨਾਂ ਨੇ ਦਿੱਲੀ ਦੀਆਂ ਤਿੰਨ ਮਿਊਂਸਪਲੈਟੀਆਂ ਦੇ ਕਮਿਸ਼ਨਰਾਂ ਸਮੇਤ ,ਬੰਗਲੌਰ,ਚੇਨਈ,ਕਲਕੱਤਾ, ਮੁੰਬਈ ਆਦਿ ਦੇ ਅੱਠ ਮਿਊਂਸਪਲ ਕਮਿਸ਼ਨਰਾਂ ਨੂੰ ਏਸ ਸ਼ੋਅ 'ਚ ਵਿਚਾਰ-ਵਟਾਂਦਰੇ ਲਈ ਸੱਦਾ-ਪੱਤਰ ਭੇਜੇ ਸੀ ਪਰ ਇੱਕ ਵੀ ਮਿਊਂਸਪਲ ਕਮਿਸ਼ਨਰ ਨੇ ਏਸ ਪ੍ਰੋਗਰਾਮ ਚ ਪਹੁੰਚਣ ਦੀ ਜ਼ਹਿਮਤ ਨਹੀਂ ਉਠਾਈ।ਉਹਨਾਂ ਦੇ ਏਸ ਰਵੱਈਏ ਤੋਂ ਉਹਨਾਂ ਦੀ ਕਾਰਜ-ਸ਼ੈਲੀ ਦਾ ਅੰਦਾਜ਼ਾ ਲਾਉਣਾ ਔਖਾ ਨਹੀਂ।

ਕਚਰੇ ਨੂੰ ਫੋਲ ਕੇ ਉਸ ਚੋਂ ਨਵ-ਉਤਪਾਦਿਤ ਹੋਣ ਵਾਲੀਆਂ ਚੀਜ਼ਾਂ ਦੀ ਫੋਲਾ-ਫਾਲੀ ਕਰਨ ਵਾਲੇ ਗਰੀਬ ਮਜ਼ਦੂਰ ਵਰਗ ਦੀ ਤ੍ਰਾਸਦੀ ਨੂੰ ਵੀ ਏਸ ਸ਼ੋਅ ਦਾ ਹਿੱਸਾ ਬਣਾਇਆ ਗਿਆ। ਅੰਕੜਿਆਂ ਮੁਤਾਬਕ ਤਕਰੀਬਨ ੧੩ ਤੋਂ ੧੫ ਕਰੋੜ ਲੋਕ ਕਚਰੇ ਦੀ ਫੋਲਾ-ਫਾਲੀ ਕਰਕੇ ਉਸ ਚੋਂ ਦੁਬਾਰਾ ਉਤਪਾਦਿਤ ਹੋਣ ਵਾਲੀਆਂ ਚੀਜ਼ਾਂ ਦੀ ਲਭਤ ਦੇ ਆਸਰੇ ਆਪਣੀ ਰੋਟੀ-ਰੋਜ਼ੀ ਚਲਾ ਰਹੇ ਹਨ।ਇਹ ਲੋਕ ਵੀ ਦੇਸ ਦੇ ਉਤਪਾਦਨ 'ਚ ਬੜਾ ਅਹਿਮ ਰੋਲ ਨਿਭਾ ਰਹੇ ਹਨ ਪਰ ਇਹਨਾਂ ਕਰਮਾਂ-ਮਾਰੇ ਲੋਕਾਂ ਵੱਲ ਕਦੇ ਵੀ ਕਿਸੇ ਦਾ ਧਿਆਨ ਨਹੀਂ ਗਿਆ। ਕੱਚ, ਪਲਾਸਟਿਕ ,ਲਿਫਾਫੇ, ਟੁੱਟਾ-ਭੱਜਾ ਲੋਹਾ ਆਦਿਕ ਚੀਜ਼ਾਂ ਕਚਰੇ ਚੋਂ ਭਾਲਣ ਵਾਲੇ ਇਹ ਲੋਕ ਅਨੇਕਾਂ ਘਾਤਕ ਬੀਮਾਰੀਅ ਦਾ ਸ਼ਿਕਾਰ ਵੀ ਹੋ ਰਹੇ ਨੇ।

ਇਹਨਾਂ ਵਿੱਚੋਂ ਬਹੁਤੇ ਲੋਕ ਘਰ-ਘਰ ਚੋਂ ਕਚਰਾ ਵੀ ਇਕੱਠਾ ਕਰ ਰਹੇ ਹਨ ਪਰ ਸਮਾਜ ਨੇ ਕਦੇ ਵੀ ਇਹਨਾਂ ਨੂੰ ਇੱਜ਼ਤ ਦੀ ਨਜ਼ਰ ਨਾਲ ਨਹੀਂ ਵੇਖਿਆ।ਇਹਨਾਂ ਲੋਕਾਂ ਦਾ ਕਹਿਣਾ ਹੈ ਕਿ ਉਹਨਾਂ ਨੂੰ ਹਮੇਸ਼ਾ ਚੋਰ ਜਾਂ ਹੋਰ ਅਨੇਕਾਂ ਮਾੜੇ ਵਿਸ਼ੇਸ਼ਣਾਂ ਨਾਲ ਸੰਬੋਧਿਤ ਕੀਤਾ ਜਾਂਦਾ ਹੈ।ਸਮਾਜ ਦੇ ਹਰ ਤਬਕੇ ਦੇ ਲੋਕਾਂ ਵੱਲੋਂ ਚਾਹੇ ਪੁਲਿਸ ਹੀ ਕਿਉਂ ਨਾ ਹੋਵੇ ਬੜਾ ਮਤਰੇਆ ਵਿਹਾਰ ਸਹਿਣਾ ਪੈਂਦਾ ਹੈ।

ਚੰਗੀ ਗੱਲ ਹੈ ਕਿ ਹੁਣ ਪੂਨੇ ਦੇ ਇਹਨਾਂ ਮਜ਼ਦੂਰ ਲੋਕਾਂ ਨੇ ਮਿਲ ਕੇ 'ਸਵੱਛ' ਨਾਂ ਦੀ ਸੰਸਥਾ ਬਣਾ ਲਈ ਹੈ। ਉਹਨਾਂ ਦੀ ਇਸ ਸੰਸਥਾ ਦੇ ੨੫੦੦ ਦੇ ਕਰੀਬ ਮੈਂਬਰ ਨੇ।ਸਾਰੂ ਵਾਘਮਾਰੇ ਨਾਂ ਦੀ ਇੱਕ ਜੁਝਾਰੂ ਔਰਤ ਇਹਨਾਂ ਦੀ ਅਗਵਾਈ ਕਰਦੀ ਹੋਈ ਇਹਨਾਂ ਦੇ ਹੱਕਾਂ ਦੀ ਰਾਖੀ ਕਰਦੀ ਹੈ। ਇਸ ਸਾਰੂ ਵਾਘਮਾਰੇ ਨੂੰ ਪ੍ਰੇਮ ਨਾਲ ਇਹ ਲੋਕ ਸਾਰੋਬਾਈ ਵੀ ਕਹਿੰਦੇ ਹਨ। ਇਸ ਸਾਰੋਬਾਈ ਨੇ ਵੀ ਗਰੀਬੀ 'ਚ ਬੜੇ ਜ਼ਫਰ ਜਾਲੇ।ਕੂੜੇ-ਕਰਕਟ ਚੋਂ ਜ਼ਿੰਦਗੀ ਲਈ ਰੋਟੀ-ਰੋਜ਼ੀ ਚਲਾਉਂਦੀ ਹੋਈ ਇਹ ਔਰਤ ਨਵੇਂ ਦਿਸਹੱਦਿਆਂ ਵਲ ਵਧਦੀ ਗਈ। ਇਸ ਨੇ ਕਚਰੇ 'ਤੇ ਹੀ ਅਨੇਕਾਂ ਪ੍ਰਯੋਗ ਕੀਤੇ। ਹੁਣ ਇਹ ਏਸ ਕੂੜੇ-ਕਰਕਟ ਚੋਂ ਕੰਪੋਸਟ ਖਾਦ ਤਿਆਰ ਕਰ ਰਹੀ ਹੈ ਤੇ ਆਪਣੇ ਇੱਕ ਵੱਡੇ ਪਲਾਂਟ ਦੀ ਮਾਲਕ ਏ।ਕਹਿਣ ਤੋਂ ਭਾਵ ਏਸ ਕੂੜੇ-ਕਰਕਟ ਨੂੰ ਨਿਰਾ ਕੂੜਾ-ਕਰਕਟ ਹੀ ਨਾ ਸਮਝਿਆ ਜਾਵੇ।ਇਸ ਵਿੱਚ ਕਾਮਣਾਬੀ ਦੇ ਰਾਜ਼ ਵੀ ਛੁਪੇ ਨੇ।

ਬੰਗਲੌਰ ਦੀ ਮਿਊਂਸਪਲ ਕਾਰਪੋਰੇਸ਼ਨ ਨੂੰ ਏਸ ਲਈ ਇਸ ਸ਼ੋਅ ਵਿੱਚ ਸਲਾਹਿਆ ਗਿਆ ਕਿ ਇਸ ਸਹਿਰ ਵਿੱਚ ੮੦ ਦੇ ਕਰੀਬ ਕੁਲੈਕਸ਼ਨ ਸੈਂਟਰ ਬਣਾ ਦਿੱਤੇ ਗਏ ਨੇ ਜਿੱਥੇ ਰੀ-ਸਾਈਕਲ ਹੋਣ ਯੋਗ ਕਚਰੇ ਨੂੰ ਅਲੱਗ ਤੌਰ ਤੇ ਕੱਢ ਲਿਆ ਜਾਂਦਾ ਹੈ।

ਆਂਧਰਾ ਪ੍ਰਦੇਸ ਦੇ ਵਾਰੰਗਲ ਸ਼ਹਿਰ ਨੂੰ ਜਦ ਵਿਵੇਕ ਯਾਦਵ (ਆਈ. ਏ ਐਸ.) ਵਰਗਾ ਨਿਸ਼ਠਾਵਾਨ ਮਸੀਹਾ ਮਿਲਿਆ ਥਾਂ ਏਸ ਸ਼ਹਿਰ ਦੇ ਸਮਝੋ ਵਾਰੇ-ਨਿਆਰੇ ਹੋ ਗਏ।ਵਿਵੇਕ ਯਾਦਵ ਨੇ ਆਉਂਦਿਆਂ ਈ 'ਸਵੱਛ-ਸ਼ਹਿਰ ਚੈਂਪੀਅਨਸ਼ਿਪ' ਦਾ ਆਯੋਜਨ ਕਰਕੇ ਸ਼ਹਿਰ ਦੇ ਹਰ ਵਾਰਡ ਦਾ ਮੁਕਾਬਲਾ ਕਰਾਉਣਾ ਸ਼ੁਰੂ ਕਰ ਦਿੱਤਾ। ਹਰ ਵਾਰਡ ਤੋਂ ਬਾਦ ਹਰ ਗਲੀ ਏਸ ਮੁਕਾਬਲੇ 'ਚ ਸ਼ਾਮਲ ਹੋ ਗਈ।ਬੱਚਿਆਂ ਨੂੰ ਏਸ ਸਫਾਈ ਅਭਿਆਨ ਲਈ ਵਿਸ਼ੇਸ਼ ਤੌਰ ਤੇ ਉਤਸ਼ਾਹਿਤ ਕੀਤਾ ਜਾਣ ਲੱਗਾ।ਵੇਖਦਿਆਂ ਈ ਵੇਖਦਿਆਂ ਵਾਰੰਗਲ ਦਾ ਹਰ ਗਲੀ, ਮੁਹੱਲਾ ਪੂਰੀ ਤਰ੍ਹਾਂ ਚਮ-ਚਮਾਉਣ ਲੱਗਾ।ਅੱਜ ਵਾਰੰਗਲ ਦੇ ਲੋਕ ਮਿਸਟਰ ਯਾਦਵ ਨੂੰ ਅਸੀਸਾਂ ਦਿੰਦੇ ਨਹੀਂ ਥੱਕਦੇ।

ਆਂਧਰਾ ਪ੍ਰਦੇਸ ਦੇ ਹੀ ਡਾਇਰੈਕਟਰ ਆਫ ਮਿਊਂਸਪੈਲਟੀਜ਼ ਸ੍ਰੀ ਜਨਾਰਦਨ ਰੈਡੀ ਦਾ ਵੀ ਸਫਾਈ ਅਭਿਆਨ ਚਲਾਉਣ 'ਚ ਬੜਾ ਉੱਘਾ ਨਾਂ ਹੈ। ਉਹਨਾਂ ਦਾ ਵੀ ਕਹਿਣਾ ਹੈ ਕਿ ਉਹ ਜਦ ਵੀ ਆਪਣੇ ਮਹਿਕਮੇ ਦੇ ਅਫਸਰਾਂ ਨਾਲ ਮੀਟਿੰਗ ਕਰਦੇ ਹਨ ਤਾਂ ਮੀਟਿੰਗ ਦਾ ਸਥਾਨ ਹਮੇਸ਼ਾ 'ਡੰਪ-ਯਾਰਡ' ਹੁੰਦਾ ਹੈ।ਉਹਨਾਂ ਦਾ ਇਹ ਵੀ ਆਦੇਸ਼ ਹੁੰਦਾ ਹੈ ਕਿ ਕੋਈ ਵੀ ਅਧਿਕਾਰੀ ਮੂੰਹ ਤੇ ਰੁਮਾਲ ਨਹੀਂ ਰੱਖੇਗਾ। ਇਸਦਾ ਸਿੱਧਾ ਮਤਲਬ ਇਹ ਸੀ ਕਿ ਅਧਿਕਾਰੀ-ਲੋਕ ਇਹ ਸਮਝ ਲੈਣ

ਜੇ ਓਹਨਾਂ ਨੂੰ ਬਦਬੂ ਆਉਂਦੀ ਹੈ ਤਾਂ ਏਸ ਇਲਾਕੇ ਦੇ ਸਥਾਨਕ ਨਿਵਾਸੀਆਂ ਦਾ ਕੀ ਹਾਲ ਹੋਏਗਾ? ਆਪਣੇ ਅਧਿਕਾਰੀਆਂ 'ਚ ਐਸੀ ਭਾਵਨਾ ਪੈਦਾ ਕਰਨ ਕਰਕੇ ਹੀ ਆਂਧਰਾ ਦੇ ਬਹੁਤੇ ਸ਼ਹਿਰ ਬਦਬੂ ਮਾਰਦੇ ਕਚਰੇ ਦੇ ਪਹਾੜਾਂ ਤੋਂ ਬਚੇ ਹੋਏ ਹਨ।

ਸਾਨੂੰ ਉੱਤਰ-ਭਾਰਤੀਆਂ ਨੂੰ ਵੀ ਇਹਨਾਂ ਦੱਖਣ ਭਾਰਤੀ ਸਫਾਈ-ਪਸੰਦ ਲੋਕਾਂ ਤੋਂ ਪ੍ਰੇਰਨਾ ਲੈਣੀ ਬਣਦੀ ਹੈ।

ਇੱਕ ਹੋਰ ਦੱਖਣ-ਭਾਰਤੀ ਸ੍ਰੀ ਨਿਵਾਸਨ ਨੇ ਵੀ ਕਚਰਾ ਸਾਫ ਕਰਨ ਲਈ ਆਪਣੀ ਤਰ੍ਹਾਂ ਦਾ ਅਭਿਆਨ ਛੇੜ ਰੱਖਿਆ ਹੈ।ਉਸਦਾ ਕਚਰੇ ਨੂੰ ਸਮੇਟਣ ਦਾ ਤਰੀਕਾ ਬੜਾ ਕੁਦਰਤੀ ਹੈ। ਉਸਨੇ ਇਸ ਸਮੱਸਿਆ ਨਾਲ ਨਿਪਟਣ ਲਈ ਗਊ ਫਾਰਮ, ਪੋਲਟਰੀ ਫਾਰਮ, ਬਤਖ ਫਾਰਮ ਆਦਿ ਹਰ ਤਰ੍ਹਾਂ ਦੇ ਫਾਰਮ ਹਾਊਸ ਖੋਲ੍ਹ ਰੱਖੇ ਹਨ।

ਉਸ ਮੁਤਾਬਕ ਸਾਡੇ ਲੋਕਾਂ 'ਚ ਆਮ ਭਾਵਨਾ ਹੈ ਕਿ ਜਿਹੜੀ ਗਊ ਚਾਰ-ਛੇ ਸੂਏ ਸੂ ਜਾਏ।ਉਹ ਬੇਕਾਰ ਹੋ ਜਾਂਦੀ ਹੈ।ਪਰ ਉਹ ਐਸਾ ਨਹੀਂ ਮੰਨਦਾ। ਉਹ ਕਹਿੰਦਾ ਹੈ ਕਿ ਉਸਦੇ ਫਾਰਮ 'ਤੇ ਵੱਖ-ਵੱਖ ਹੋਟਲਾਂ-ਰੈਸਤੋਰਾਂ ਜਾਂ ਘਰਾਂ ਤੋਂ ਹਰ ਤਰ੍ਹਾਂ ਦਾ ਕਚਰਾ ਇਕੱਠਾ ਕਰਕੇ ਲਿਆਂਦਾ ਜਾਂਦਾ ਹੈ।

ਸਬਜ਼ੀਆਂ, ਅਨਾਜ ਆਦਿ ਰਹਿੰਦ-ਖੂੰਹਦ ਗਊਆਂ ਅੱਗੇ ਸੁੱਟ ਦਿੱਤੀ ਜਾਂਦੀ ਹੈ।ਉਹ ਲਗਭਗ ਪੈਂਤੀ ਕਿੱਲੋ ਦੇ ਕਰੀਬ ਇਹ ਰਹਿੰਦ-ਖੂੰਹਦ ਵਾਲਾ ਕਚਰਾ ਹਰ ਗਊ ਨੂੰ ਚਰਾ ਦਿੰਦਾ ਹੈ। ਦੁੱਧ ਦੇਣ ਵਾਲੀ ਦੁੱਧ ਦਿੰਦੀ ਹੈ। ਬਾਕੀ ਛੰਡਰਾਂ ਘੱਟੋ-ਘੱਟ ਗੋਹਾ ਤਾਂ ਕਰਦੀਆਂ ਹੀ ਨੇ। ਬੱਸ ਇਹ ਗੋਹਾ ਈ ਉਹਦੇ ਲਈ ਸੋਨਾ ਹੈ। ਉਹ ਏਸ ਗੋਹੇ ਤੋਂ ਕੰਪੋਸਟ ਖਾਦ ਤਿਆਰ ਕਰਦਾ ਹੈ। ਫਿਰ ਏਸ ਕੰਪੋਸਟ ਖਾਦ ਦੇ ਵਿੱਚ ਗੰਡੋਏ ਛੱਡ ਕੇ ਇਸ ਤੋਂ 'ਗੰਡੋਆ ਖਾਦ' ਪੈਦਾ ਕਰਕੇ ਮੋਟੀ ਕਮਾਈ ਕਰ ਰਿਹਾ ਹੈ।ਇਹ ਖਾਦ ਉਹਦੇ ਲਈ 'ਬਲੈਕ-ਗੋਲਡ' (ਕਾਲਾ-ਸੋਨਾ) ਸਾਬਤ ਹੋ ਰਹੀ ਹੈ।ਜੇਬੋਂ ਉਹ ਧੇਲਾ ਨਹੀਂ ਖਰਚ ਰਿਹਾ। ਲੋਕਾਂ ਦੇ ਕਚਰੇ ਦੇ ਸਿਰ ਤੇ ਉਹ ਮੋਟੀ ਕਮਾਈ ਕਰ ਰਿਹਾ ਹੈ।

ਆਪਣੀ ਸਕੀਮ ਦਾ ਵਿਸਥਾਰ ਸਮਝਾਉਂਦਾ ਅੱਗੇ ਦੱਸਦਾ ਹੈ ਕਿ ਜੋ ਚੀਜ਼ਾਂ ਗਊਆਂ ਨਹੀਂ ਖਾਂਦੀਆਂ, ਉਹਨਾਂ ਨੂੰ ਉਹ ਮੁਰਗੀਆਂ ਮੂਹਰੇ ਸੁੱਟ ਦਿੰਦਾ ਹੈ। ਇੱਥੋਂ ਤੱਕ ਕਿ ਕੀੜਿਆਂ-ਮਕੌੜਿਆਂ ਵਾਲੀਆਂ ਚੀਜ਼ਾਂ ਇਹ ਮੁਰਗੀਆਂ ਖੁਸ਼ ਹੋ ਕੇ ਖਾਂਦੀਆਂ ਹਨ।ਜਿਹੜੇ ਲੋਕ ਕੀੜਿਆਂ ਮਕੌੜਿਆਂ ਨਾਲ ਨਫਰਤ ਕਰਦੇ ਹਨ ਉਹ ਅਗਲੇ ਦਿਨ ਇਹਨਾਂ ਮੁਰਗੀਆਂ ਦੁਆਰਾ ਕੀੜੇ-ਮਕੌੜੇ ਖਾ ਕੇ ਦਿੱਤੇ ਆਂਡਿਆਂ ਦੇ ਬਣੇ ਆਮਲੇਟਾਂ ਨੂੰ ਪੂਰੇ ਮਜ਼ੇ ਨਾਲ ਖਾਂਦੇ ਹਨ।

ਇਸ ਤੋਂ ਅੱਗੇ ਮੱਛੀ-ਮੰਡੀ ਤੋਂ ਜਿਹੜੀ ਮਾਸ ਆਦਿਕ ਦੀ ਰਹਿੰਦ-ਖੂੰਹਦ ਆਉਂਦੀ ਹੈ, ਉਸਨੂੰ ਬਤਖਾਂ ਦੇ ਫਾਰਮ 'ਚ ਬਤਖਾਂ ਮੂਹਰੇ ਸੁੱਟ ਦਿਤਾ ਜਾਂਦਾ ਹੈ।ਮਾਸ ਖਾ ਕੇ ਇਹਨਾਂ ਬਤਖਾਂ ਦੀ ਅੰਡੇ ਦੇਣ ਦੀ ਸ਼ਕਤੀ ਕਈ ਗੁਣਾ ਵਧ ਜਾਂਦੀ ਹੈ ਤੇ ਇਹ ਬਤਖਾਂ ਕੁਝ ਘੰਟਿਆਂ ਚ ਚੌਵੀ-ਚੌਵੀ ਅੰਡੇ ਵੀ ਦੇ ਜਾਂਦੀਆਂ ਹਨ।

ਸ੍ਰੀ ਨਿਵਾਸਨ ਦਾ ਕਹਿਣਾ ਹੈ ਕਿ ਉਸਨੇ ਦਸ ਪੰਚਾਇਤਾਂ ਦੇ ਕਚਰੇ ਨੂੰ ਸਾਂਭਣ ਦਾ ਜ਼ਿੰਮਾ ਲੈ ਰੱਖਿਐ। ਜੇਕਰ ਉਸਨੂੰ ਕਿਸੇ ਵੱਡੇ ਸ਼ਹਿਰ ਤੋਂ ਸੱਦਾ ਆਇਆ ਤਾਂ ਉੱਥੇ ਵੀ ਉਹ ਛੋਟੇ-ਛੋਟੇ ਕੁਲੈਕਸ਼ਨ ਸੈਂਟਰ ਬਣਾ ਕੇ ਇਹ ਕੰਮ ਬਾਖੂਬੀ ਚਲਾਏਗਾ।ਉਸ ਮੁਤਾਬਕ "ਜੇ ਉਸਨੂੰ ਮੁੰਬਈ ਦਾ ਕਚਰਾ ਸਾਫ ਕਰਨ ਲਈ ਕਿਹਾ ਜਾਵੇ ਤਾਂ ਉਹ ਅਠਾਰਾਂ ਮਹੀਨਿਆਂ ਚ ਆਪਣੀ ਏਸ ਵਿਧੀ ਨਾਲ ਮੁੰਬਈ ਦਾ ਸਾਰਾ ਕਚਰਾ ਸਾਫ ਕਰ ਦੇਵੇਗਾ।"

ਪਲਾਸਟਿਕ ਦੇ ਕਚਰੇ ਤੇ ਮਦੁਰਾਇ ਵਾਸੀ ਡਾ. ਵਾਸੂਦੇਵਨ ਦੁਆਰਾ ਕੀਤਾ ਕੰਮ ਵੀ ਇਸ ਸ਼ੋਅ ਦਾ ਹਿੱਸਾ ਬਣਿਆ। ਏਸ ਸਾਇੰਸਦਾਨ ਨੇ ਪੁਰਾਣੇ ਪਲਾਸਟਿਕ ਦਾ ਬੱਜਰੀ-ਨੁਮਾ ਚੂਰਾ ਬਣਾ ਕੇ ਲੁੱਕ ਬਗੈਰਾ 'ਚ ਮਿਕਸ ਕਰਕੇ ਸੜਕਾਂ ਬਨਾਉਣ ਦੀ ਇੱਕ ਸਫਲ ਵਿਧੀ ਵਿਕਸਤ ਕੀਤੀ ਹੈ। ਉਸਦੀ ਇਸ ਵਿਧੀ ਨਾਲ ਪੁਰਾਣੇ ਪਲਾਸਟਿਕ ਦੇ ਕਚਰੇ ਤੋਂ ਰਾਹਤ ਮਿਲੇਗੀ।ਪਲਾਸਟਿਕ ਇੱਕ ਐਸੀ ਚੀਜ਼ ਹੈ ਜੋ ਕਦੇ ਵੀ ਗਲਦੀ ਨਹੀਂ। ਇਸ ਕਚਰੇ ਤੋਂ ਨਿਜ਼ਾਤ ਪਾਉਣੀ ਔਖਾ ਕੰਮ ਸੀ ਪਰ ਹੁਣ ਇਸਨੂੰ ਸੜਕ-ਨਿਰਮਾਣ ਲਈ ਵਰਤ ਕੇ ਡਾ. ਵਾਸੂਦੇਵਨ ਨੇ ਆਹਲਾ-ਦਰਜ਼ੇ ਦਾ ਕਾਰਨਾਮਾ ਕਰ ਵਿਖਾਇਆ ਹੈ। ਉਸਨੇ ਆਪਣੇ ਦੁਆਰਾ ਦਸ ਸਾਲ ਪਹਿਲਾਂ ਬਣਾਈ ਇੱਕ ਐਸੀ ਸੜਕ ਦੇ ਦਰਸ਼ਨ ਵੀ ਕਰਾਏ ਜਿਹੜੀ ਕਈ ਵਾਰ ਪਾਣੀ ਦੀ ਮਾਰ ਵੀ ਝੱਲ ਚੁੱਕੀ ਹੈ ਪਰ ਦਸ ਸਾਲ ਬਾਅਦ ਵੀ ਜਿਓਂ ਦੀ

ਬਾਕੀ ਸਫਾ 39 'ਤੇ

# ਸਿੱਖ ਨੌਜਵਾਨ ਬੱਚੇ/ਬੱਚੀਆਂ ਦਾ ਭਵਿੱਖ ਤੇ ਕੌਮ ਦੀ ਘੱਟਦੀ ਸੰਖਿਆ ਲਈ ਜ਼ਿੰਮੇਵਾਰ ਕੌਣ ?

*ਗੁਰਪ੍ਰੀਤ ਸਿੰਘ*

ਸਿੱਖ ਕੌਮ ਦੇ ਸਾਹਮਣੇ ਕੋਈ ਇੱਕ ਸਮੱਸਿਆ ਨਹੀਂ ਹੈ ਜਿਸ ਦਾ ਹੱਲ ਸੌਖਿਆਂ ਹੀ ਲੱਭਿਆ ਜਾ ਸਕੇ ਬਲਕਿ ਕਈ ਸਮੱਸਿਆਵਾਂ ਤੋਂ ਘਿਰੀ ਕੌਮ ਲਈ ਬਾਹਰ ਨਿਕਲਣ ਦਾ ਕੋਈ ਰਸਤਾ ਨਹੀਂ ਮਿਲ ਰਿਹਾ। ਇੱਕ ਪਾਸੇ ਕੌਮ ਲਈ ਡੇਰਾਵਾਦ ਸਮੱਸਿਆ ਹੈ ਤੇ ਦੂਜੇ ਪਾਸੇ ਧਾਰਮਿਕ ਤੇ ਰਾਜਨੀਤਿਕ ਸਮੱਸਿਆ ਕੌਮ ਲਈ ਚਿੰਤਾ ਦਾ ਵਿਸ਼ਾ ਹੈ। ਤੀਜੀ ਸਮੱਸਿਆ 84 ਦੀ ਨਸਲਕੁਸ਼ੀ {ਦੰਗੇ ਨਹੀਂ} ਹੈ ਜਿਸ ਬਾਰੇ ਕਿਤਿਓਂ ਵੀ ਇਨਸਾਫ ਨਹੀਂ ਮਿਲ ਰਿਹਾ ਤੇ ਮਿਲਣ ਦੀ ਕੋਈ ਆਸ ਵੀ ਨਹੀਂ ਹੈ। ਚੌਥੀ ਸਮੱਸਿਆ ਸਿੱਖੀ ਦੇ ਸੂਝਵਾਨ ਸਿੱਖਾਂ ਲਈ ਇਹ ਵੀ ਹੈ ਕਿ ਅੱਜ ਦੇ ਨੌਜਵਾਨ ਸਿੱਖ ਬੱਚੇ ਬੱਚੀਆਂ ਸਿੱਖੀ ਤੋਂ ਵੀ ਦੂਰ ਹੁੰਦੇ ਜਾ ਰਹੇ ਹਨ। ਇਹ ਕਿਓਂ ਜਾ ਰਹੇ ਹਨ? ਇਹਨਾਂ ਨੂੰ ਕਿਵੇਂ ਸਿੱਖੀ ਵੱਲ ਮੋੜਿਆ ਜਾਵੇ ਇਸ ਲਈ ਉਹਨਾਂ ਕੋਲ ਸਿਵਾਏ ਖੂਨ ਦੇ ਅੱਥਰੂ ਕੇਰਨ ਤੋਂ ਇਲਾਵਾ ਕੁੱਝ ਵੀ ਨਹੀਂ ਹੈ।

ਪੰਜਵੀਂ ਵੱਡੀ ਸਮੱਸਿਆ ਹੈ ਸਿੱਖਾਂ ਦੀ ਜ਼ਨਸੰਖਿਆਂ ਦਾ ਘੱਟਣਾ। ਸਿੱਖ ਕਦੀ ਵੀ ਦੂਜੇ ਧਰਮਾਂ ਦੇ ਮੁਕਾਬਲੇ ਆਪਣੀ ਜਨਸੰਖਿਆਂ ਨਹੀਂ ਵਧਾ ਸਕੇ, ਜਿੰਨੀ ਦੂਜੇ ਵਧਾ ਰਹੇ ਹਨ (ਇਸ ਵਿੱਚ ਚਾਲ- ਚੱਲਣ {ਕਰੈਕਟਰ} ਸ਼ਾਮਲ ਨਹੀਂ ਹੈ ਸਿਵਾਏ ਭੇਸ ਦੇ) ।ਜਦੋਂ ਦਾ ਸਿੱਖ ਧਰਮ ਹੋਂਦ ਵਿੱਚ ਆਇਆ ਹੈ ਇਸਦੀ ਗਿਣਤੀ ਸ਼ੁਰੂ ਤੋਂ ਹੀ ਘੱਟ ਰਹੀ ਹੈ ਤੇ ਦਿਨ ਬਦਿਨ ਘੱਟ ਹੀ ਹੁੰਦੀ ਜਾ ਰਹੀ ਹੈ। ਪਾਕਿਸਤਾਨ ਦੀ ਵੰਡ ਵੇਲੇ ਵੀ ਸਿੱਖਾਂ ਦਾ ਨੁਕਸਾਨ ਹੋਇਆ। ਸੰਨ 1984 ਵਿੱਚ ਜੋ 'ਚਿਤਵਿਆ ਗਿਆ ਕਹਿਰ' ਸਿੱਖੀ ਤੇ ਸਿੱਖਾਂ ਲਈ, ਜੋ 'ਅਣਚਿਤਵਿਆ ਕਹਿਰ' ਬਣ ਕੇ ਆਇਆ ਤੇ ਨਸਲਕੁਸ਼ੀ ਹੋਈ ਇਹ ਸਿੱਖਾਂ ਦਾ ਲੱਕ {ਕਮਰ} ਤੋੜਨ ਲਈ 'ਚਿਤਵਿਆ ਗਿਆ ਕਹਿਰ' ਸੀ ਜਿਸ ਤੋਂ ਨੌਜਵਾਨ ਸਿੱਖੀ ਤੋਂ ਦੂਰ ਹੋ ਗਏ ਤੇ ਹੁੰਦੇ ਜਾ ਰਹੇ ਹਨ। {ਰੱਬ ਨਾਂ ਕਰੇ ਜੇ ਅਜਿਹਾ ਕਾਰਾ ਇੱਕ ਵਾਰ ਹੋਰ ਵਾਪਰ ਗਿਆ ਤਾਂ ਸਿੱਖੀ ਦਾ ਭੋਗ ਪਿਆ ਸਮਝੋ} ਵੱਧ ਰਹੀ ਬੇਰੁਜ਼ਗਾਰੀ ਨੇ ਸਿੱਖ ਨੌਜਵਾਨਾਂ ਨੂੰ ਜਿੱਥੇ ਨਸ਼ਿਆਂ ਵਿੱਚ ਡੁਬੋ ਕੇ ਰੱਖ ਦਿੱਤਾ ਹੈ ਓਥੇ ਵਿਆਹ ਸ਼ਾਦੀਆਂ ਤੋਂ ਵੀ ਦੂਰ ਕਰ ਦਿੱਤਾ ਹੈ। ਅਜਿਹੀ ਮਾਰੂ ਨੀਤੀ ਜੋ ਸਿੱਖੀ ਦੇ ਖਾਤਮੇ ਲਈ ਸਿਰਜੀ ਗਈ ਹੈ ਆਉਣ ਵਾਲੇ ਸਮੇਂ ਵਿੱਚ ਤਾਂ ਸ਼ਾਇਦ ਸਿੱਖ ਨਜ਼ਰ ਹੀ ਨਾਂ ਆਉਣ।

ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਚੇਅਰਮੈਨ ਸ੍ਰ. ਤਰਸੇਮ ਸਿੰਘ ਜੀ ਨੇ ਇੱਕ ਟ੍ਰੈਕਟ ਛਪਵਾਇਆ ਸੀ ਜਿਸ ਵਿੱਚ ਸਿੱਖਾਂ ਦੀ ਘੱਟ ਰਹੀ ਜਨਸੰਖਿਆ ਬਾਰੇ ਬੜੇ ਚੰਗੇ ਢੰਗ ਨਾਲ ਬਿਆਨ ਕੀਤਾ ਗਿਆ ਹੈ। ਇਸ ਬਾਰੇ ਇੱਕ ਲੇਖ ਕਿਸੇ ਰਸਾਲੇ ਵਿੱਚ ਵੀ ਛੱਪ ਚੁੱਕਾ ਹੈ।ਅਜਿਹੇ ਲੇਖਾਂ ਬਾਰੇ ਕੋਈ ਪਾਠਕ ਕਿੰਨਾਂ ਸੋਚ ਸਕਦਾ ਹੈ ਇਸ ਬਾਰੇ ਕਿਸੇ ਵੀ ਪਾਠਕ/ਲੇਖਕ ਦੇ ਵਿਚਾਰ ਨਹੀਂ ਛਪੇ। (ਇਥੇ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਸਿੱਖ ਲੇਖਕਾਂ/ਪਾਠਕਾਂ ਨੂੰ ਇਸ ਵਿਸ਼ੇ ਨਾਲ ਕੋਈ ਦਿਲਚਸਪੀ ਨਹੀਂ ਹੈ)

ਬੱਚੇ ਜਦੋਂ ਵੱਡੇ ਹੋ ਜਾਣ ਤੇ ਵਿਆਹੁਣ ਦੇ ਕਾਬਲ ਹੋ ਜਾਣ ਤਾਂ ਮਾਪੇ ਚਿੰਤਤ ਹੋਣਾਂ ਸ਼ੁਰੂ ਹੋ ਜਾਂਦੇ ਹਨ ਕਿ ਕੋਈ ਚੰਗਾ ਪਰਿਵਾਰ ਮਿਲ ਜਾਵੇ ਜਿੱਥੇ ਬੱਚੇ/ਬੱਚੀ ਦਾ ਵਿਆਹ ਕੀਤਾ ਜਾਵੇ। ਪਹਿਲੇ ਸਮਿਆਂ ਵਿੱਚ ਤਾਂ ਕੋਈ ਨਾਂ ਕੋਈ ਰਿਸ਼ਤੇਦਾਰ ਹੀ ਵਿਆਹ ਕਰਵਾ ਦਿੰਦੇ ਸਨ ਲੜਕਾ ਭਾਵੇਂ ਕੁੱਝ ਵੀ ਨਾਂ ਕਰਦਾ ਹੋਵੇ। {ਅੱਜ ਵੀ ਕਈ ਪਰਿਵਾਰ ਵਿਆਹੁਣ ਦੀ ਕਰਦੇ ਹਨ ਭਾਵੇਂ ਉਹ ਬਾਅਦ ਵਿੱਚ ਨਰਕ ਭਰੀ ਜ਼ਿੰਦਗੀ ਹੀ ਬਤੀਤ ਕਿਓਂ ਨਾ ਕਰਨ} ਸਥਿਤੀ ਅੱਜ ਵੀ ਕੋਈ ਏਨੀ ਚੰਗੀ ਨਹੀਂ ਕਹੀ ਜਾ ਸਕਦੀ। ਇਹ ਵੱਖਰੀ ਗੱਲ ਹੈ ਕਿ ਕਈ ਲੜਕੇ ਚੰਗੀ ਕਮਾਈ ਕਰ ਲੈਂਦੇ ਹਨ ਪਰ ਸਰਕਾਰੀ ਨੌਕਰੀਆਂ ਵੱਲ ਜੇ ਵੇਖਿਆ ਜਾਵੇ ਤਾਂ ਹੁਣ ਉਹ ਗੱਲ ਖਤਮ ਹੋ ਗਈ ਹੈ।ਅੱਜ ਦੇ ਸਮੇਂ ਸਰਕਾਰੀ ਨੌਕਰੀ

ਨਹੀਂ ਹੈ ਤੇ ਲੜਕੇ ਪ੍ਰਾਈਵੇਟ ਨੌਕਰੀਆਂ ਕਰ ਰਹੇ ਹਨ। ਅੱਜ ਦੇ ਨੌਜਵਾਨ ਜੇ 6-7 ਸਾਲ ਦਾ ਸਮਾਂ ਬਰਬਾਦ ਕਰਕੇ ਡਿਪਲੋਮਾਂ ਤੇ ਡਿਗਰੀਆਂ ਲੈ ਰਹੇ ਹਨ ਤਾਂ ਸਰਕਾਰੀ ਨੌਕਰੀਆਂ ਨਹੀਂ ਮਿਲ ਰਹੀਆਂ ਤਾਂ ਉਹ ਪ੍ਰਾਈਵੇਟ ਨੌਕਰੀ ਕਰਨ ਲਈ ਮਜ਼ਬੂਰ ਹੋ ਜਾਂਦੇ ਹਨ ਜਿੱਥੇ ਪ੍ਰਾਈਵੇਟ ਵਾਲੇ 5-6 ਹਜ਼ਾਰ ਤੋਂ ਵੱਧ ਪੱਲੇ ਨਹੀਂ ਪਾਉਂਦੇ। ਕੋਈ ਕਿੰਨੀ ਵੀ ਵੱਡੀ ਫੈਕਟਰੀ ਹੋਵੇ ਉਹ ਇਸ ਤੋਂ ਵੱਧ ਨਹੀਂ ਦਵੇਗੀ। ਜੇ ਦਵੇਗੀ ਤਾਂ ਹਜ਼ਾਰ ਦੋ ਹਜ਼ਾਰ ਹੋਰ ਲਾ ਲਓ। ਜੇ ਦਸ ਹਜ਼ਾਰ ਵੀ ਦੇ ਦਵੇ ਤਾਂ ਆਖਰ ਦਸ ਹਜ਼ਾਰ ਨਾਲ ਕੀ ਹੋਵੇਗਾ? ਅਜਿਹੀ ਸਥਿਤੀ ਵਿੱਚ ਜੇ ਕੋਈ ਲੜਕੇ ਦੀ ਸ਼ਾਦੀ ਲਈ ਮੈਟਰੀਮੋਨੀਅਲ ਦਵੇ ਤਾਂ ਲੜਕੀ ਵਾਲਾ ਤਾਂ ਇਹੋ ਸੋਚੇਗਾ ਕਿ ਪੰਜ-ਦਸ ਹਜ਼ਾਰ ਨਾਲ ਕੀ ਹੁੰਦਾ ਹੈ ? {ਕਿਸੇ ਨੇ ਇੱਕ ਮੈਟਰੀਮੋਨੀਅਲ ਵਿੱਚ ਲੜਕੇ ਦੀ ਕਮਾਈ 5 ਹਜ਼ਾਰ ਮਹੀਨਾਂ ਲਿਖੀ ਸੀ} ਕਈ ਲੜਕੀਆਂ ਵਾਲੇ ਤਾਂ 50-60 ਹਜ਼ਾਰ ਕਮਾਉਣ ਵਾਲੇ ਵੱਲ ਵੇਖਦੇ ਹਨ।

ਸਵਾਲਾਂ ਦਾ ਸਵਾਲ ਇਹ ਹੈ ਕਿ ਜੇ ਡਿਗਰੀਆਂ ਲਈ ਫਿਰਦੇ ਨੌਜਵਾਨਾਂ ਲਈ ਕੋਈ ਰੁਜ਼ਗਾਰ ਨਹੀਂ ਹੈ ਤੇ ਉਹ ਏਨੇ ਘੱਟ ਪੈਸਿਆਂ ਵਿੱਚ ਨੌਕਰੀ ਕਰਨ ਲਈ ਮਜ਼ਬੂਰ ਹੋ ਰਹੇ ਹਨ ਤਾਂ ਆਖਰ ਲੜਕੀਆਂ ਦੇ ਮਾਪੇ ਕੀ ਕਰਨ ? {ਇਹੋ ਸਥਿਤੀ ਲੜਕਿਆਂ ਬਾਰੇ ਹੈ ਕਿ ਜੇ ਲੜਕਾ ਕਮਾਵੇਗਾ ਨਹੀਂ ਤਾਂ ਉਹ ਲੜਕੀਆਂ ਵਾਲਿਆਂ ਨੂੰ ਕੀ ਦੱਸੇਗਾ ਕਿ ਲੜਕੇ ਦੀ ਕਿੰਨੀ ਕਮਾਈ ਹੈ} ਕੀ ਉਹ ਸਾਰੀ ਜ਼ਿੰਦਗੀ ਲੜਕੀਆਂ ਨੂੰ ਘਰ ਬਿਠਾ ਕੇ ਰੱਖਣਗੇ, ਜਾਂ ਉਹਨਾਂ ਲੋਕਾਂ ਵਿੱਚ ਵਿਆਹੁਣਗੇ ਜੋ ਚੰਗੀ ਕਮਾਈ ਤਾਂ ਕਰਦੇ ਹੋਣ ਪਰ ਸਿੱਖ ਨਾਂ ਹੋਣ। ਜੇ ਉਹ ਅਜਿਹਾ ਕਰਨ ਲਈ ਮਜ਼ਬੂਰ ਹੁੰਦੇ ਹਨ ਤਾਂ ਕੀ ਉਹ ਸਿੱਖੀ ਬਾਰੇ ਤੇ ਘੱਟ ਰਹੀ ਗਿਣਤੀ ਬਾਰੇ ਜਾਂ ਸਿੱਖ ਧਰਮ ਦੇ ਖਾਤਮੇ ਬਾਰੇ ਚਿੰਤਤ ਹਨ ? ਮਾਪਿਆਂ ਕੋਲ ਏਨੀ ਪੂੰਜੀ ਨਹੀਂ ਹੈ ਕਿ ਉਹ ਕਾਰੋਬਾਰ ਖੋਹਲ ਕੇ ਬੱਚੇ ਨੂੰ ਦੇ ਦੇਣ। ਸ਼ਹਿਰਾਂ ਵਿੱਚ ਕੰਮ ਕਾਰ ਚਲਾਉਣ ਲਈ ਦੁਕਾਨ ਕਿਰਾਏ 'ਤੇ ਲੈਣੀ ਪਵੇਗੀ (ਤੇ ਲੈਣੀ ਪੈਂਦੀ ਵੀ ਹੈ) ਤੇ ਫਿਰ ਉਹਨੂੰ ਸੈਟ ਹੁੰਦਿਆਂ ਕਿੰਨਾਂ ਸਮਾਂ ਲੱਗੇਗਾ? ਉਸਦਾ ਕਿਰਾਇਆ ਤੇ ਹੋਰ ਖਰਚਾ ਕਿੰਨਾਂ ਪਵੇਗਾ? ਪਿੰਡਾਂ ਵਿੱਚ ਰਹਿਣ ਵਾਲਾ ਕੀ ਕਾਰੋਬਾਰ ਕਰੇਗਾ ? ਪਿੰਡਾਂ ਵਿੱਚ ਬਿਜਲੀ ਕਿੰਨੇ ਘੰਟੇ ਮਿਲਦੀ ਹੈ? ਅਜਿਹੀ ਸਾਰੀ ਸਥਿਤੀ ਵਿੱਚ ਜਦੋਂ ਕੋਈ ਗੱਲ ਨਹੀਂ ਬਣੇਗੀ ਤਾਂ ਨੌਜਵਾਨ ਦਾ ਭਵਿੱਖ ਕਿਧਰ ਜਾਵੇਗਾ ਤੇ ਉਹ ਭਵਿੱਖ ਬਾਰੇ ਕੀ ਸੋਚੇਗਾ? ਨਸ਼ਾ ਕਰੇਗਾ, ਜਾਂ ਚੋਰੀ ਕਰਨ ਲਈ ਮਜ਼ਬੂਰ ਹੋਵੇਗਾ? ਤੇ ਜੇ ਉਹ ਅਜਿਹਾ ਕਰਦਾ ਹੈ ਤਾਂ ਕੀ ਉਸਦੇ ਗੁਰੂ ਨੇ ਅਜਿਹੀ ਸਿੱਖਿਆ ਦਿੱਤੀ ਹੈ? ਜਾਂ ਉਸ ਕੋਲ ਅਜਿਹੇ ਸਿੱਖ ਧਰਮ ਦੀ ਕਿੰਨੀ ਜਾਣਕਾਰੀ ਹੈ ਜਾਂ ਉਹ ਸਿੱਖ ਧਰਮ ਨੂੰ ਸਮਝਣ ਲਈ ਕੋਸ਼ਿਸ਼ ਕਰੇਗਾ? ਸਹੀ ਅਰਥਾਂ ਵਿੱਚ ਜਦੋਂ ਉਸ ਕੋਲ ਰੁਜ਼ਗਾਰ ਹੀ ਨਹੀਂ ਹੈ ਤਾਂ ਕੌਮ ਦੇ ਕਿਸੇ ਮਸਲੇ ਬਾਰੇ ਉਸਨੂੰ ਚਿੰਤਤ ਹੋਣ ਦੀ ਲੋੜ ਵੀ ਕਿਓਂ ਹੈ ? ਇਹ ਅਹਿਮ ਸਵਾਲ ਹੈ।

ਅੱਜ ਜਦੋਂ ਕਿ ਸਿੱਖ ਨੌਜਵਾਨਾਂ ਲਈ ਨੌਕਰੀਆਂ ਨਹੀਂ ਹਨ ਜਾਂ ਘੱਟ ਪੈਸੇ ਲੈ ਰਹੇ ਹਨ ਤਾਂ ਅਜਿਹੀ ਸਥਿਤੀ ਵਿੱਚ ਕੀ ਉਹਨਾਂ ਦੇ ਵਿਆਹ ਹੋ ਸਕਣਗੇ ? ਲੜਕੀਆਂ ਨੂੰ ਜਦੋਂ ਚੰਗੇ ਪੜ੍ਹੇ ਲਿਖੇ ਤੇ ਕਮਾਊ ਲੜਕੇ ਨਹੀਂ ਮਿਲਣਗੇ ਤਾਂ ਉਹ ਕੀ ਕਰਨਗੀਆਂ? ਲੜਕੀਆਂ ਦੀ ਅੱਜ ਸਥਿਤੀ ਇਹ ਹੋ ਰਹੀ ਹੈ ਕਿ ਉਹ ਘਰ ਬੈਠੀਆਂ ਬੈਠੀਆਂ ਹੀ 32-35 ਸਾਲ ਦੀਆਂ ਹੋ ਰਹੀਆਂ ਹਨ। {ਜੇ ਬੜੀ ਮੁਸ਼ਕਲ ਨਾਲ ਵਿਆਹ ਹੋ ਵੀ ਜਾਵੇ ਤਾਂ ਅੱਗੇ ਵਾਲੀ ਪੀੜ੍ਹੀ ਕਦੋਂ ਉਹਨਾਂ ਦਾ ਸਹਾਰਾ ਬਣੇਗੀ ਤੇ ਕਦੋਂ ਉਹ ਅੱਗੋਂ ਬੱਚੇ ਦਾ ਕਿੰਨਾਂ ਭਵਿੱਖ ਸੰਵਾਰ ਸਕਣਗੇ? ਕੀ ਉਹ ਉਹਨਾਂ ਬੱਚਿਆਂ ਲਈ ਇੱਕ ਨਰਕ ਭਰੀ ਜ਼ਿੰਦਗੀ ਜੀਉਣ ਲਈ ਨਰਕ ਨਹੀਂ ਤਿਆਰ ਕਰਕੇ ਜਾਣਗੇ? } ਇਹੋ ਹਾਲ ਸਿੱਖ ਨੌਜਵਾਨਾਂ ਦਾ ਵੀ ਹੈ ਉਹ ਵੀ ਘਰ ਬੈਠੇ ਬੈਠੇ 30-35 ਸਾਲ ਦੇ ਹੋ ਰਹੇ ਹਨ। ਜੇ ਇਹਨਾਂ ਦੇ ਰਿਸ਼ਤਿਆਂ ਬਾਰੇ ਗੱਲ ਕੀਤੀ ਜਾਵੇ ਤਾਂ ਫਿਰ ਏਨੀ ਉਮਰ ਦੇ ਲੜਕੇ/ਲੜਕੀਆਂ ਲੱਭਣੇ ਵੀ ਔਖੇ ਹੋ ਜਾਂਦੇ ਹਨ। ਸਵਾਲਾਂ ਦਾ ਸਵਾਲ ਇਹ ਹੈ ਕਿ ਬੱਚਿਆਂ ਦੇ ਭਵਿੱਖ ਨਾਲ ਕੀ ਖਿਲਵਾੜ ਹੋ ਰਿਹਾ ਹੈ? ਤੇ ਇਸ ਲਈ ਜ਼ਿੰਮੇਵਾਰ ਕੌਣ ਹੈ? ਬੱਚਿਆਂ ਨੂੰ ਨਸ਼ੇ ਕਰਨ ਲਈ ਤੇ ਧਰਮ ਤੋਂ ਦੂਰ ਕਰਨ ਲਈ ਕੀ ਮਾਪੇ ਹੀ 'ਕੁਮਾਪੇ' ਨਹੀਂ ਬਣ ਰਹੇ? ਤੇ ਅਜਿਹੀ ਸਥਿਤੀ ਵਿੱਚ ਪੁੱਤ ਕਪੁੱਤ ਕਿਵੇਂ ਹੋਏ ?

ਛੇਵੀਂ ਸੱਭ ਤੋਂ ਵੱਡੀ ਇੱਕ ਸਮੱਸਿਆ ਇਹ ਵੀ ਹੈ

ਕਿ ਜਾਤ ਪਾਤ ਦੀ ਗੰਢ ਏਨੀ ਸਖਤ ਹੈ ਕਿ ਕੋਈ ਵੀ ਉਸ ਵਿੱਚੋਂ ਨਿਕਲਣ ਲਈ ਤਿਆਰ ਨਹੀ ਹੈ। ਕਾਰਨ? ਕਾਰਨ ਇਹ ਹੈ ਮਨੁੱਖ ਦੀ ਸਭ ਤੋਂ ਜ਼ਿਆਦਾ ਤੇ ਡੂੰਘੀ ਜਕੜ ਜਾਤ ਪਾਤ ਨੂੰ ਲੈ ਕੇ ਹੈ, ਚਾਹੇ ਉਹ ਕਿਸੇ ਧਰਮ ਜਾਤ ਫਿਰਕੇ ਨਾਲ ਸਬੰਧਤ ਕਿਉਂ ਨਾ ਹੋਵੇ। ਮਨੁੱਖ ਦੀ ਸਭ ਤੋਂ ਜ਼ਿਆਦਾ ਜਕੜ ਇੱਕ ਜਾਤ 'ਤੇ ਹੈ ਤੇ ਦੂਜੀ ਕਾਮ 'ਤੇ। ਜਾਤ (ਪੇਸ਼ਾ) ਜਿੱਥੇ ਬਹੁਤ ਵੱਡੀ ਰੁਕਾਵਟ ਬਣਦੀ ਹੈ ਓਥੇ ਜੇ ਪ੍ਰੇਮ ਸਬੰਧ ਕਿਸੇ ਗੈਰ ਸਿੱਖ ਨਾਲ ਬਣਨ ਤਾਂ ਉਹ ਸਿੱਖਾਂ ਨੂੰ ਮੰਜ਼ੂਰ ਹਨ ਜਾਂ ਕਰਨੇ ਪੈਂਦੇ ਹਨ ਕਿਓਂ ਕਿ ਲੜਕਾ ਚੰਗੀ ਕਮਾਈ ਵਾਲਾ ਮਿਲ ਜਾਂਦਾ ਹੈ { ਇਥੇ ਧਰਮ ਤੇ ਜਾਤ ਪਾਤ ਵੇਲੇ ਤਲਵਾਰਾਂ ਮਿਆਨਾਂ ਵਿੱਚੋਂ ਬਾਹਰ ਨਹੀਂ ਨਿਕਲਦੀਆਂ} ਜਦੋਂ ਕਿ ਸਿੱਖ ਲੜਕਾ ਤਾਂ ਮਿਲਣਾਂ ਕਿਤੇ ਦੂਰ ਰਿਹਾ, ਤੇ ਦੂਜਾ ਪ੍ਰੇਮ ਸਬੰਧ {ਸਿੱਖ ਨਾਲ ਹੀ} ਜੇ ਜਾਤ ਤੋਂ ਬਾਹਰ ਹੋ ਗਿਆ ਫਿਰ ਤਾਂ ਓਥੇ ਤਲਵਾਰਾਂ ਮਿਆਨੋ ਬਾਹਰ ਆ ਜਾਂਦੀਆਂ ਹਨ ਜਦੋਂ ਕਿ ਕਿਸੇ ਹੋਰ (ਗੈਰ ਸਿੱਖ) ਨਾਲ ਕਰਨ ਨਾਲ ਅਜਿਹੀ ਸਥਿਤੀ ਨਹੀਂ ਵਾਪਰਦੀ।

ਸਿੱਖਾਂ ਦੇ ਲੜਕੇ ਪੜ੍ਹਾਈ ਵਿੱਚ ਏਨੇ ਕਾਬਲ ਨਹੀਂ ਹਨ ਜਿੰਨੇ ਹੋਣੇ ਚਾਹੀਦੇ ਹਨ।ਇਹੋ ਹੀ ਕਾਰਨ ਹੈ ਸਿੱਖ ਲੜਕੀਆਂ ਸਿੱਖ ਲੜਕਿਆਂ ਨਾਲ ਵਿਆਹ ਕਰਵਾ ਕੇ ਰਾਜ਼ੀ ਨਹੀਂ ਹਨ ਕਿਓਂ ਕਿ ਜਿੱਥੇ ਉਹਨਾਂ ਨੂੰ ਪੜ੍ਹੇ ਲਿਖੇ ਲੜਕੇ ਜੀਵਨ ਸਾਥੀ (?) ਨਹੀਂ ਮਿਲਦੇ ਓਥੇ ਘੱਟ ਪੜ੍ਹੇ ਲਿਖੇ ਤੇ ਨਸ਼ਾ ਖੋਰੀ ਕਰਨ ਵਾਲੇ ਮਿਲਦੇ ਹਨ।ਪਾਠਕਾਂ ਨੂੰ ਚੰਗੀ ਤਰ੍ਹਾਂ ਯਾਦ ਹੋਵੇਗਾ ਕਿ ਸੰਨ 2000 ਵਿੱਚ ਇੱਕ ਲੜਕੀ 'ਸਵਿਤਾ ਰਸ਼ਿਮ' ਦਾ ਪੱਤਰ ਪੰਜਾਬੀ ਟ੍ਰਿਬਿਊਨ ਵਿੱਚ ਛਪਿਆ ਸੀ ਜਿਸ ਵਿੱਚ ਉਸਨੇ ਜ਼ਿਕਰ ਕੀਤਾ ਸੀ ਕਿ ਸਿੱਖਾਂ ਦੇ ਮੁੰਡੇ 'ਹਰ ਤਰ੍ਹਾਂ ਦਾ ਨਸ਼ਾ' ਕਰਦੇ ਹਨ।ਅਜਿਹੀ ਸਥਿਤੀ ਵਿੱਚ ਸਿੱਖ ਲੜਕੀਆਂ ਇਹੋ ਜਿਹਿਆਂ ਨੂੰ ਕਿਓਂ ਪਸੰਦ ਕਰਨਗੀਆਂ। ਵੈਸੇ ਇਹ ਵੀ ਇੱਕ ਸੋਚੀ ਸਮਝੀ ਚਾਲ ਅਧੀਨ ਹੀ ਹੋ ਰਿਹਾ ਹੈ ਕਿ ਇਹ ਨਸ਼ੇ ਕਰਾਉਣ ਲਈ ਸਿੱਖ ਲੜਕਿਆਂ ਨੂੰ ਮੋਹਰੀ ਬਣਾਇਆ ਜਾ ਰਿਹਾ ਹੈ ਤਾਂ ਕਿ ਸਿੱਖਾਂ ਦੀਆਂ ਲੜਕੀਆਂ ਸਿੱਖਾਂ ਨੂੰ ਨਫਰਤ ਕਰਨ ਲੱਗ ਜਾਣ।ਇਸ ਤਰ੍ਹਾਂ ਇੱਕ ਤੀਰ ਨਾਲ ਦੋ ਸ਼ਿਕਾਰ ਹੋ ਜਾਂਦੇ ਹਨ। ਇੱਕ ਧਰਮ ਤੋਂ , ਦੂਜਾ ਸਿੱਖੀ ਦਾ ਖਾਤਮਾਂ। 31.3.14 ਨੂੰ ਟਾਈਮ ਟੀ.ਵੀ 'ਤੇ ਇੱਕ ਪਰਚਾਰਕ ਵਲੋਂ ਕਿਸੇ ਜਥੇਦਾਰ ਦਾ ਨਾਮ ਲੈਂਦਿਆਂ ਕਿਹਾ ਕਿ ਉਹਨਾਂ ਨੇ ਕਿਹਾ ਹੈ ਕਿ ਸਿੱਖ ਨੂੰ ਚਾਰ ਬੱਚੇ ਪੈਦਾ ਕਰਨੇ ਚਾਹੀਦੇ ਹਨ। ਜਿਹੜਾ ਵਿਅਕਤੀ ਅਜਿਹੇ ਬਿਆਨ ਦਾਗਦਾ ਹੈ ਉਸਨੂੰ ਸੋਚ ਲੈਣਾ ਚਾਹੀਦਾ ਹੈ ਕਿ ਜਿਹੜੇ 30-30 ਸਾਲਾਂ ਤੋਂ ਜੇਲ੍ਹਾਂ ਵਿੱਚ ਬੰਦ ਹਨ ਉਹਨਾਂ ਲਈ ਉਸਨੇ ਕੀ ਕੀਤਾ ਹੈ ਤੇ ਉਹਨਾਂ ਦੇ ਛਡਾਉਣ ਲਈ ਉਸਦੀ ਕੀ ਤੇ ਕਿੰਨੀ ਭੂਮਿਕਾ ਰਹੀ ਹੈ? ਦੂਜਾ, ਅੱਜ ਨੌਜਵਾਨਾਂ ਲਈ ਨੌਕਰੀਆਂ ਨਹੀਂ ਹਨ ਤੇ ਜਿਹੜਾ ਨੌਜਵਾਨ ਪ੍ਰਾਈਵੇਟ 4-5 ਹਜ਼ਾਰ ( ਜਾਂ 8-10 ਹਜ਼ਾਰ) ਦੀ ਨੌਕਰੀ ਕਰਦਾ ਹੈ ਉਸਦੀ ਆਪਣੀ ਰੋਟੀ ਚੱਲਣੀ ਮੁਸ਼ਕਲ ਹੈ ਤਾਂ ਉਹ 4 ਬੱਚਿਆਂ ਦਾ ਪੇਟ ਕਿਥੋਂ ਭਰੇਗਾ ਤੇ ਉਹ ਬੱਚਿਆਂ ਦਾ ਕੀ ਭਵਿੱਖ ਬਣਾਵੇਗਾ ? ਅੱਜ ਪੜ੍ਹਾਈਆਂ ਲਿਖਾਈਆਂ ਕਿੰਨੀਆਂ ਮਹਿੰਗੀਆਂ ਹੋ ਗਈਆਂ ਹਨ ਤੇ ਇਸਦੇ ਨਾਲ ਨਾਲ ਹੋਰ ਸਮਾਜਿਕ ਜ਼ਿੰਮੇਵਾਰੀਆਂ ਨੂੰ ਕਿਵੇਂ ਨਿਭਾਵੇਗਾ।ਚਾਹੀਦਾ ਤਾਂ ਇਹ ਹੈ ਉਹ ਦੂਜਿਆਂ ਨੂੰ ਸਲਾਹ ਦੇਣ ਦੀ ਬਜਾਏ ਅਜਿਹਾ ਕਦਮ ਖੁੱਦ ਹੀ ਚੁੱਕੇ ਤਾਂ ਚੰਗਾ ਹੈ। ਅਵਰੁ ਉਪਦੇਸੈ ਆਪ ਨ ਕਰੈ॥

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਸਿੱਖੀ ਦੇ ਖਾਤਮੇ ਲਈ ਸਿੱਖ ਹੀ ਤੇ ਸਿੱਖੀ ਤੋਂ ਦੂਰ ਕਰਨ ਲਈ ਜ਼ਿੰਮੇਵਾਰ ਕੌਣ ਹੈ? ਸੁਭਾਵਕ ਹੈ ਸਿੱਖ ਆਪਣੀ ਸਿੱਖੀ ਨੂੰ ਆਪ ਹੀ ਖਤਮ ਕਰ ਰਹੇ ਹਨ। ਜੇ ਇਹਨਾਂ ਦੀ ਗਿਣਤੀ ਕਰੀਏ ਤਾਂ ਕਿੰਨੀ ਬਣ ਸਕਦੀ ਹੈ? ਆਓ! ਵੇਖੀਏ-

1. ਮਾਪੇ ਜਦੋਂ ਬੱਚਿਆਂ ਦੀ ਸ਼ਾਦੀ ਲਈ ਲੜਕੇ/ਲੜਕੀ ਦੀ ਤਲਾਸ਼ ਕਰਦੇ ਹਨ ਤਾਂ ਉਹਨਾਂ ਨੂੰ ਜਦੋਂ ਲੜਕਾ/ਲੜਕੀ ਨਹੀਂ ਮਿਲਦੀ ਤਾਂ ਉਹਨਾਂ ਦਾ ਹਰ ਸਾਲ ਇਸੇ ਕੋਸ਼ਿਸ਼ ਵਿਚ ਲੰਘ ਜਾਂਦਾ ਹੈ ਜਿਸ ਕਰਕੇ ਲੜਕੇ/ਲੜਕੀ ਦੀ ਉਮਰ 30 ਸਾਲਾਂ ਤੋਂ ਉਪਰ ਹੋ ਜਾਂਦੀ ਹੈ ਜਿਸ ਕਰਕੇ ਵੱਡੀ ਉਮਰ ਦੇ ਲੜਕੇ/ਲੜਕੀ ਦਾ ਰਿਸ਼ਤਾ ਨਹੀਂ ਹੁੰਦਾ।

2. ਜਦੋਂ ਉਹ ਸਿੱਖ ਪਰਿਵਾਰਾਂ ਨੂੰ ਛੱਡ ਕੇ ਹੋਰ ਕਿਧਰੇ ਰਿਸ਼ਤੇ ਕਰਨਗੇ ਤਾਂ ਉਹਨਾਂ ਦੇ ਬੱਚੇ ਸਿੱਖ ਨਹੀਂ ਰਹਿਣਗੇ ਕਿਓਂ ਕਿ ਲੜਕੀ ਦੂਜੇ ਘਰ ਜਾ ਕੇ ਆਪਣੇ ਬੱਚੇ ਨੂੰ ਸਿੱਖੀ, ਸਿੱਖਾ ਨਹੀਂ ਸਕੇਗੀ ਤੇ ਆਉਣ ਵਾਲੀ ਨੂੰ ਸਿੱਖੀ ਦੀ ਸਮਝ

ਨਹੀਂ ਹੋਵੇਗੀ ਤਾਂ ਉਹ ਬੱਚੇ ਨੂੰ ਕੀ ਦੱਸੇਗੀ ? ਜਦੋਂ ਸਿੱਖ ਘਰਾਂ ਵਿੱਚ ਮਾਂ ਪਿਓ ਤੇ ਉਹਨਾਂ ਦੇ ਬੱਚੇ (ਲੜਕੇ/ਲੜਕੀਆਂ) ਹੀ ਸਿੱਖ ਧਰਮ ਤੋਂ ਕੋਰੇ ਹਨ ਤਾਂ ਇਹ ਆਪਣੇ ਬੱਚਿਆਂ ਨੂੰ ਕੀ ਦੱਸਣਗੇ ? ਜ਼ਿੰਮੇਵਾਰ ਕੌਣ ਹੋਇਆ? ਉਹ ਸਿੱਖ ਮਾਪੇ ਜਿਹਨਾਂ ਨੇ ਆਪਣੀਆਂ ਧੀਆਂ ਦੂਜਿਆਂ ਨੂੰ ਦਿੱਤੀਆਂ ਤੇ ਦੂਜਿਆਂ ਦੀਆਂ ਲੈ ਆਏ।

3. ਜੇ ਬੱਚਿਆਂ ਦੀ ਵਡੇਰੀ ਉਮਰ ਵਿੱਚ ਵਿਆਹ ਨਾਂ ਹੋਣ ਨਾਲ, ਜਾਂ ਹੋਣ ਨਾਲ ਤਾਂ ਉਹਨਾਂ ਦਾ ਧਰਮ ਨਾਲ ਕੀ ਸਰੋਕਾਰ ਹੋਵੇਗਾ ਤੇ ਉਹ ਕਿਓਂ ਧਰਮ ਬਾਰੇ ਜਾਨਣ ਦੀ ਕੋਸ਼ਿਸ਼ ਕਰਨਗੇ ? (ਹੁਣ ਵੀ ਜਾਨਣ ਦੀ ਕਿੰਨੀ ਕੁ ਕੋਸ਼ਿਸ਼ ਹੋ ਰਹੀ ਹੈ ਜਾਂ ਕਰਦੇ ਹਨ?) ਇਥੇ ਕਸੂਰ ਧਰਮ ਦਾ ਨਹੀਂ ਹੈ ਸਗੋਂ ਘੱਟ ਆਮਦਨੀ, ਜਾਂ ਨਾਂ ਹੋਣ ਦਾ ਹੈ। ਪਰ ਇਹ ਵੀ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਜਿੱਥੇ ਬਹੁਤ ਸਾਰਾ ਪੈਸਾ ਘਰ ਆ ਰਿਹਾ ਹੋਵੇ ਓਥੇ ਵੀ ਧਰਮ ਬਾਰੇ ਕੋਈ ਜਾਗਰੂਕ ਹੋ ਜਾਵੇ ਸੋਚਣਾ ਹੀ ਗਲਤ ਹੈ।

ਰਿਸ਼ਤਾ ਨਾ ਹੋਣ ਦੀ ਸੂਰਤ ਵਿੱਚ ਹੋਰ ਗੱਲਾਂ ਜੋ ਰੁਕਾਵਟ ਬਣਦੀਆਂ ਹਨ ਉਹ ਹਨ-

1. ਪੜ੍ਹਾਈ ਲਿਖਾਈ

2. ਆਮਦਨੀ। ਚੰਗੀਆਂ ਮੋਟੀਆਂ ਤਨਖਾਹਾਂ ਵਾਲਾ ਲੜਕਾ ਮਿਲੇ ਜਾਂ ਫਿਰ ਚੰਗਾ ਕਾਰੋਬਾਰ ਹੋਵੇ। (ਨਸ਼ਾ ਖੋਰੀ ਜਾਂ ਸਿੱਖੀ ਸਰੂਪ ਵਾਲੀ ਗੱਲ ਤਾਂ ਹੁੰਦੀ ਨਹੀਂ ਜੇ ਹੋਵੇ ਵੀ ਤਾਂ ਬਹੁਤ ਘੱਟ। ਇਸਦਾ ਭਾਵ ਇਹ ਹੈ ਨਸ਼ਾ ਖੋਰੀ ਜਾਂ ਸਿੱਖੀ ਸਰੂਪ ਇਹ ਕੋਈ ਗੱਲ ਖਾਸ ਅਹਿਮੀਅਤ ਨਹੀਂ ਰੱਖਦੀ। ਰੱਖੇ ਵੀ ਕਿਓਂ? ਇਹ ਹੁਣ ਅਜੋਕੇ ਸਿੱਖਾਂ ਦੀ ਮਾਨਸਿਕਤਾ ਬਣ ਚੁੱਕੀ ਹੈ। ਡੇਰਾਵਾਦ ਵੀ ਕੋਈ ਸਮੱਸਿਆ ਨਹੀਂ ਹੈ। ਵਿਰਲੇ ਟਾਂਵੇਂ ਹੀ ਪੜ੍ਹਾਈ ਲਿਖਾਈ ਆਮਦਨੀ ਦੇ ਨਾਲ ਨਾਲ ਸਿੱਖੀ ਸਰੂਪ ਤੇ ਨਸ਼ਾ ਤੇ ਡੇਰੇਵਾਦ ਵੱਲ ਧਿਆਨ ਦਿੰਦੇ ਹਨ। ਸਿੱਖੀ ਸਰੂਪ ਦੇ ਅੰਦਰੂਨੀ ਸਿੱਖੀ ਵੱਲ ਝਾਤ ਨਹੀਂ ਪੈਂਦੀ। ਇਸ ਮਸਲੇ ਵੱਲ ਕੋਈ ਧਿਆਨ ਨਹੀਂ ਦਿੰਦਾ। ਜੇ ਸਾਰੀਆਂ ਗੱਲਾਂ ਸਹੀ ਵੀ ਹੋ ਜਾਣ ਤਾਂ ਵਿਆਹ ਬਾਅਦ ਸਰੂਪ ਔਹ ਗਿਆ! ਔਹ ਗਿਆ। ਵਾਲੀ ਗੱਲ ਹੋ ਜਾਂਦੀ ਹੈ।

3. ਲੜਕੀ/ਲੜਕਾ ਬਹੁਤ ਪੜ੍ਹੇ ਲਿਖੇ ਹੋਣ।

4. ਆਪਣੀ ਜਾਤ ਬਿਰਾਦਰੀ ਦਾ ਹੋਵੇ।

5. ਲੜਕੀ ਵਾਲੇ ਚੰਗਾ ਦਾਜ ਦੇਣ ਵਾਲੇ ਹੋਣ।

6. ਧਰਮ ਦੀ ਜਾਣਕਾਰੀ ਹੋਵੇ ਜਾਂ ਨਾ ਇਸਦੀ ਚਿੰਤਾ ਨਹੀਂ ਪਰ ਮੁੰਡਾ ਸਿੱਖੀ ਸਰੂਪ ਵਾਲਾ ਹੋਵੇ। (ਜੋ ਮਿਲਣਾ ਅਸੰਭਵ ਹੈ ਵੈਸੇ ਸਾਰੀਆਂ ਸ਼ਰਤਾਂ ਪੂਰੀਆਂ ਹੋਣੀਆਂ ਹੀ ਮੁਸ਼ਕਲ ਹਨ)

7. ਆਪਣੀ ਰਹਾਇਸ਼ (ਚਾਹੇ ਉਹ ਪਿੰਡ ਦਾ ਵਸਨੀਕ ਹੋਵੇ ਜਾਂ ਸ਼ਹਿਰ ਦਾ) ਤੋਂ ਹਜ਼ਾਰਾਂ ਮੀਲਾਂ ਦੀ ਦੂਰੀ ਵੀ ਨਾ ਹੋਵੇ।

8. ਬਿਰਾਦਰੀ ਤਾਂ ਬਿਰਾਦਰੀ ਹੈ ਜੇ ਬਾਹਰ ਕਰਾਂਗੇ ਤਾਂ ਲੋਕ ਸਾਨੂੰ ਕੀ ਕਹਿਣਗੇ?

9. ਆਉਣ ਵਾਲੀ ਨਸਲ ਕਿਹੜੀ ਬਿਰਾਦਰੀ ਨਾਲ ਸਬੰਧਤ ਹੋਵੇਗੀ ?

10. ਬਿਰਾਦਰੀ ਵਿੱਚ ਅਸੀਂ ਕਿਵੇਂ ਮੂੰਹ ਵਿਖਾਉਣ ਜੋਗੇ ਰਹਾਂਗੇ ? ਆਦਿ ਅਨੇਕਾਂ ਕਾਰਨ ਬਣਦੇ ਹਨ।

ਇਹ ਜਾਂ ਇਹੋ ਜਿਹੇ ਜਿੰਨੇ ਵੀ ਕਾਰਨ ਬਣਦੇ ਹਨ ਇਹ ਹਰ ਪਰਿਵਾਰ 'ਤੇ ਲਾਗੂ ਨਹੀਂ ਹੁੰਦੇ। ਮਿਸਾਲ ਦੇ ਤੌਰ 'ਤੇ ਬਿਜ਼ਨਸ-ਮੈਨ ਉਹ ਕੁੱਝ ਖਾਸ ਵੇਖੇਗਾ ਤੇ ਸਰਕਾਰੀ ਮੁਲਾਜ਼ਮ ਕੁੱਝ ਹੋਰ। ਸਿੱਖੀ ਸਿਧਾਤਾਂ ਨੂੰ ਸਮਝਣ ਤੇ ਵਿਚਾਰਨ ਵਾਲਾ ਸਾਰਾ ਕੁੱਝ ਵੇਖਦਿਆਂ ਹੋਇਆਂ ਉਹ ਸਾਰੇ ਕੁੱਝ ਦੇ ਨਾਲ ਸਿੱਖੀ ਸਿਧਾਂਤਾਂ ਨੂੰ ਪ੍ਰਮੁੱਖਤਾ ਦਵੇਗਾ। ਪਰ ਦਾਜ ਚਾਹੁਣ ਵਾਲੇ ਕੇਵਲ ਚੰਗਾ ਦਾਜ ਦੇਣ ਵਾਲੇ ਵੱਲ ਹੀ ਵੇਖਣਗੇ ਬਾਕੀ ਸਭ ਗੱਲਾਂ ਹੀ ਪਰਵਾਨ ਹੋਣਗੀਆਂ। ਆਪਣੀ ਪੜ੍ਹਾਈ ਲਿਖਾਈ ਤੇ ਕਮਾਈ ਕਿੰਨੀ ਵੀ ਕਿਓਂ ਨਾਂ ਹੋਵੇ, ਨਸ਼ਾ, ਡੇਰਾਵਾਦ, ਸਿੱਖੀ ਸਰੂਪ ਜਾਂ ਸਿੱਖ ਸਿਧਾਂਤਾਂ ਨਾਲ ਕੋਈ ਮਤਲਬ ਨਹੀਂ ਹੋਵੇਗਾ। ਇਹ ਗੱਲ ਕਹਿਣੀ ਵੀ ਸੌਖੀ ਨਹੀਂ ਕਿ ਤਿਆਰ ਬਰ ਤਿਆਰ ਸਿੰਘ ਵੀ ਦਾਜ ਦੇ ਲਾਲਚੀ ਨਾ ਹੋਣ। ਇਹ ਗੱਲਾਂ ਵੀ ਕੌਮ ਦੇ ਸਾਹਮਣੇ ਹਨ ਕਿਵੇਂ ਗਾਤਰੇਧਾਰੀ ਘੱਟ ਦਾਜ ਲਿਆਉਣ ਦੇ ਚੱਕਰ ਵਿੱਚ ਨੂੰਹਾਂ ਨੂੰ ਮਾਰ ਦਿੰਦੇ ਹਨ ਜਾਂ ਜਾਤ ਪਾਤ ਕਰਕੇ ਧੀਆਂ ਦਾ ਹੀ ਕਤਲ ਕਰ ਦਿੰਦੇ ਹਨ। ਧੰਨ ਹੈ ਸਿੱਖੀ। ਖੈਰ!

ਮੁੱਖ ਮੁੱਦਾ ਹੈ ਕਿ ਜਦੋਂ ਸਿੱਖ ਨੌਜਵਾਨ ਬੇਰੁਜ਼ਗਾਰ ਹੈ ਤੇ ਇਸ ਬੇਰੁਜ਼ਗਾਰੀ ਕਰਕੇ ਨੌਜਵਾਨਾਂ ਕੋਲ ਰੁਜ਼ਗਾਰ ਨਹੀਂ, ਹੋਰ ਕੋਈ ਕਾਰੋਬਾਰ ਨਹੀਂ ਤਾਂ ਉਹ ਕਿਵੇਂ ਵਿਆਹੇ ਜਾਣ ਜਾਂ ਉਹਨਾਂ ਨਾਲ ਕੌਣ ਰਿਸ਼ਤੇ ਕਰੇਗਾ? ਜਦੋਂ ਰਿਸ਼ਤੇ ਹੀ ਨਹੀਂ ਤਾਂ ਸਿੱਖ ਜਨਸੰਖਿਆ ਕਿਵੇਂ ਵੱਧ ਸਕਦੀ ਹੈ ? ਕੌਮ ਦੇ ਉਹ ਵਾਰਿਸ ਜੋ ਕੇਵਲ ਨਾਮ ਦੀ ਦੁਹਾਈ ਦਿੰਦੇ ਹਨ ਜਾਂ ਸਿੱਖ ਨੌਜਵਾਨਾਂ ਨੂੰ ਧਰਮ ਨਾਲ ਜੋੜਨ ਦੀ ਜਾਂ ਸਮਝਣ ਦੀ ਹਦਾਇਤ ਕਰਦੇ ਹਨ ਤਾਂ ਉਹਨਾਂ ਬੇਰੁਜ਼ਗਾਰ ਨੌਜਵਾਨਾਂ ਨੂੰ ਕੋਰੀ ਧਾਰਮਿਕਤਾ ਨਾਲ ਕੀ? ਤੇ ਉਹਨਾਂ ਨੂੰ ਆਪਣੀ ਸੇਵਾ ਕਰਾਉਣ ਲਈ ਇਹੋ ਜਿਹੇ ਨੌਜਵਾਨ ਚਾਹੀਦੇ ਹਨ। ਉਹਨਾਂ ਨੌਜਵਾਨਾਂ ਨੂੰ ਕੋਈ ਵੀ ਡੇਰੇਦਾਰ ਪ੍ਰਭਾਵਿਤ ਕਰ ਸਕਦਾ ਹੈ (ਜੋ ਆਪਣੇ ਹੀ ਵੱਡੇ ਵਡੇਰਿਆਂ, ਜਾਹੂ ਕਾਹੂ ਆਪਣੋ ਹੀ ਚਿਤੁ ਆਵੈ) ਦੀਆਂ ਬਰਸੀਆਂ ਮਨਾਉਣ ਵਿੱਚ ਮਸ਼ਗੂਲ ਹਨ ਉਹਨਾਂ ਨਾਲ ਕੀ ?

ਕੌਮ ਦੇ ਉਹ ਸਕਾਲਰ ਜੋ ਨਿੱਤ ਨਵੇਂ ਕਿਸੇ ਨਾਂ ਕਿਸੇ ਵਿਸ਼ੇ 'ਤੇ ਉਲਝਦੇ ਹਨ ਤੇ ਸਪੱਸ਼ਟੀਕਰਨ ਮੰਗੀ ਫਿਰਦੇ ਹਨ ਉਹਨਾਂ ਕੋਲ ਕੀ ਇਹਨਾਂ ਨੌਜਵਾਨਾਂ ਪ੍ਰਤੀ ਕੋਈ ਨੀਤੀ ਜਾਂ ਮਨਸੂਬਾ ਹੈ ? ਕੀ ਕਿਸੇ ਵੀ ਸਿੱਖ ਕੌਮ ਦੇ ਇਹਨਾਂ ਚਿੰਤਕਾਂ ਨੇ ਸਿੱਖ ਨੌਜਵਾਨਾਂ ਲਈ ਰੁਜ਼ਗਾਰ ਦੇ ਸਾਧਨ ਪੈਦਾ ਕਰਨ ਲਈ ਯਤਨ ਕੀਤੇ ਹਨ ਜਾਂ ਉਹ ਕਦੀ ਕਰਨਗੇ? ਸਿੱਖ ਕੌਮ ਦੀਆਂ ਬਣੀਆਂ ਇਹ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਅੰਮ੍ਰਿਤਸਰ ਤੇ ਦਿੱਲੀ ਜੋ ਇਹ ਤਾਂ ਚਾਹੁੰਦੀਆਂ ਹਨ ਸਾਡਾ ਹੀ ਇਸ 'ਤੇ ਕਬਜ਼ਾ ਹੋਵੇ ਤੇ ਇਸ ਕਬਜ਼ੇ ਨੂੰ ਹਾਸਲ ਕਰਨ ਲਈ ਕਿਸੇ ਦਾ ਖ਼ੂਨ ਵੀ ਹੋ ਜਾਵੇ ਤਾਂ ਹਰਜ਼ ਨਹੀਂ ਹੈ, ਕੀ ਉਹਨਾਂ ਕੋਲ ਵੀ ਨੌਜਵਾਨਾਂ ਦੇ ਰੁਜ਼ਗਾਰ ਲਈ ਕੋਈ ਨੀਤੀ ਹੈ? ਅੱਜ ਬਹੁਤ ਸਾਰੇ ਸਿੱਖ ਨੌਜਵਾਨ ਡਿਪਲੋਮੇ, ਡਿਗਰੀਆਂ ਲੈ ਕੇ ਘਰਾਂ ਵਿੱਚ ਬੈਠੇ ਹਨ। ਉਹਨਾਂ ਦੇ ਮਾਪੇ ਕਿਵੇਂ ਆਪਣਾ ਪੇਟ ਕੱਟ ਕੇ ਆਪਣੇ ਬੱਚਿਆਂ ਦੇ ਭਵਿੱਖ ਸੰਵਾਰਨ ਲਈ ਪ੍ਰਬੰਧ ਕਰਦੇ ਹਨ ਇਹ ਕਦੀ ਨਹੀਂ ਸੋਚਿਆ ਗਿਆ । ਅੱਜ ਕਰੋੜਾਂ/ਅਰਬਾਂ ਰੁਪੈ ਦੇ ਵਾਰਸ (ਜੋ ਆਪਣੇ ਆਪ ਨੂੰ ਸਿੱਖ ਕੌਮ ਦੇ ਵਾਰਸ ਸਮਝਦੇ ਹੋਏ) ਗੁਰਦੁਆਰਾ ਕਮੇਟੀਆਂ 'ਤੇ ਕਬਜ਼ਾ ਜਮਾਈ ਬੈਠੇ ਹਨ।

ਜੇ ਸਿੱਖੀ ਬਾਰੇ ਤੇ ਘੱਟ ਰਹੀ ਗਿਣਤੀ ਬਾਰੇ ਸਿੱਖ ਸੂਝਵਾਨਾਂ ਨੂੰ ਅਸਲ ਵਿੱਚ ਚਿੰਤਾ ਹੈ ਤਾਂ ਉਹਨਾਂ ਨੂੰ ਨੌਜਵਾਨਾਂ ਦੇ ਭਵਿੱਖ ਲਈ ਕੁੱਝ ਕਰਨ ਦੀ ਲੋੜ ਹੈ। ਕੇਵਲ ਯੂਨੀਵਰਸਿਟੀਆਂ ਕਾਲਜ ਬਣਾਈ ਜਾਣ ਨਾਲ ਤੇ ਡਿਪਲੋਮੇ ਡਿਗਰੀਆਂ ਦੇਣ ਨਾਲ ਗੱਲ ਨਹੀਂ ਬਣਨੀ । ਸਮਾਲ ਸਕੇਲ ਇੰਡਸਟਰੀ ਲਗਾਉਣ ਲਈ ਸਰਕਾਰਾਂ ਕਰਜ਼ ਤਾਂ ਦਿੰਦੀਆਂ ਹਨ ਪਰ ਕਰਜ਼ਾ ਲੈਣ ਲਈ ਜਿੰਨੀਆਂ ਮੁਸ਼ਕਲਾਂ ਪੇਸ਼ ਆਉਂਦੀਆਂ ਹਨ ਉਹ ਕਰਜ਼ਾ ਲੈਣ ਵਾਲਾ ਹੀ ਜਾਣਦਾ ਹੈ। ਬਿਜਲੀ ਦੀ ਚੱਲ ਰਹੀ ਘਾਟ ਨਾਲ ਕਿੰਨੀ ਕੁ ਇੰਡਸਟਰੀ ਚੱਲ ਸਕੇਗੀ? ਜੇ ਇਹ ਕਿਹਾ ਜਾਵੇ ਕਿ ਸਰਕਾਰ ਨੌਕਰੀਆਂ ਦਵੇਗੀ ਜਾਂ ਨੇਤਾ ਲੋਕ ਨੌਕਰੀਆਂ ਦੇਣਗੇ ਭੁੱਲ ਜਾਣਾ ਚਾਹੀਦਾ ਹੈ।

ਜੇ ਸਿੱਖ ਨੌਜਵਾਨਾਂ ਦੇ ਭਵਿੱਖ ਬਾਰੇ ਤੇ ਘੱਟ ਰਹੀ ਜਨ ਸੰਖਿਆਂ ਬਾਰੇ ਸਿੱਖਾਂ ਦੀਆਂ ਧਾਰਮਿਕ ਸੰਸਥਾਂਵਾਂ ਨੇ ਕੁੱਝ ਨਹੀਂ ਕੀਤਾ ਤਾਂ ਇਸ ਲਈ ਜ਼ਿੰਮੇਵਾਰ ਕੌਣ ? ਨਤੀਜਾ ਸਾਹਮਣੇ ਹੈ। ਕੀ ਇਹ ਰੋਜ਼ ਟੀ.ਵੀ. ਚੈਨਲਾਂ 'ਤੇ ਕਥਾ ਵਾਚਕਾਂ ਦੀਆਂ ਹੁੰਦੀਆਂ ਕਥਾਵਾਂ, ਤੇ ਹੁੰਦੇ ਕੀਰਤਨ ਸਿੱਖੀ ਦੇ ਪਤਿਤ ਪੁਣੇ ਨੂੰ ਜਾਂ ਸਿੱਖੀ ਨੂੰ ਬਚਾਉਣ ਲਈ ਕਦੀ ਸਹਾਈ ਨਹੀਂ ਹੋ ਸਕਣਗੇ ਸਿਵਾਏ ਇਹਨਾਂ ਕਥਾਂ ਵਾਚਕਾਂ ਦੀਆਂ ਜੇਬ੍ਹਾਂ ਭਰਨ ਤੋਂ ਇਲਾਵਾ। ਕੀ ਇਹਨਾਂ ਲਈ ਰੱਬ ਕੋਲੋਂ ਸੁਖ ਲੈਣ ਜਾਂ ਸਾਰਾ ਕੁੱਝ ਲੈਣ ਦੇ ਦਾਅਵੇ ਝੂਠੇ ਤੇ ਖੋਖਲੇ ਸਾਬਤ ਨਹੀਂ ਹੋਣਗੇ ਤੇ ਝੂਠਾ ਹੋਵੇਗਾ ਇਹ ਕਿ ਰੱਬ ਦਾ ਨਾਮ ਲੈਣ ਵਿੱਚ ਵੀ ਬਰਕੱਤ ਹੋ ਸਕਦੀ ਹੈ। ਸਿੱਖ ਨੌਜਵਾਨਾਂ ਦਾ ਭਵਿੱਖ ਸੰਵਾਰਨ ਵਿੱਚ ਨਹੀਂ? ਲੋੜ ਹੈ ਸੂਝਵਾਨ ਸਿੱਖ ਮਾਂ ਪਿਉ ਇਸ ਪਾਸੇ ਵੱਲ ਖਾਸ ਧਿਆਨ ਦੇਣ ਤਾਂ ਕਿ ਸਿੱਖ ਨੌਜਵਾਨਾਂ ਲਈ ਰੁਜ਼ਗਾਰ ਲੱਭਿਆ ਜਾਵੇ ਤੇ ਉਹਨਾਂ ਦੇ ਵਿਆਹ ਸ਼ਾਦੀਆਂ ਵੱਲ ਧਿਆਨ ਦਿੱਤਾ ਜਾਵੇ। ਜੇ ਅਜਿਹਾ ਕੁੱਝ ਨਹੀਂ ਕੀਤਾ ਜਾਂਦਾ ਤਾਂ ਸਿੱਖ ਨੌਜਵਾਨ ਲੜਕੇ/ਲੜਕੀਆਂ ਦਾ ਭਵਿੱਖ ਜਿੱਥੇ ਧੁੰਦਲਾ ਹੋਵੇਗਾ ਉਥੇ ਕੌਮ ਦੇ ਭਵਿੱਖ ਬਾਰੇ ਕਦੀ ਵੀ ਨਹੀਂ ਸੋਚਿਆ ਜਾ ਸਕੇਗਾ।

----- 0 -----

# ਸੋਚ ਸਾਧਕ ਦੀ

*ਸੰਪੂਰਨ ਸਿੰਘ*

ਤਾਰੀਖ 29-11-1974 ਨੂੰ, ਮੈਂ ਪੂਨਾ ਵਿਖੇ ਬਣੇ, ਰਜਨੀਸ਼ ਆਸ਼ਰਮ ਦੇ ਜਲਸਾ ਘਰ ਵਿੱਚ ਬੈਠ ਕੇ, ਓਸ਼ੋ ਰਜਨੀਸ਼ ਨੂੰ ਸੁਣ ਰਿਹਾ ਸੀ । ਵਿਦਵਾਨ ਵਕਤਾ ਨੇ ਗੁਰੂ ਨਾਨਕ ਦੀ ਫ਼ਿਲਾਸਫ਼ੀ ਦਾ ਜ਼ਿਕਰ ਕਰਦੇ ਨੇ ਕਿਹਾ, ਕਿ "ਨਾਨਕ ਦੀ ਚੇਤਨਾ ਵਿੱਚ ਰੱਬ ਨੂੰ ਆਹਮਣੇ ਸਾਹਮਣੇ ਵੇਖਣ ਦੀ ਚਾਹ ਨਾ ਹੋ ਕੇ, ਕੇਵਲ ਰੱਬ ਨਾਲ ਜੁੜਨ ਦੀ ਖਾਹਿਸ਼ ਹੀ ਦਿਸਦੀ ਹੈ" । ਉਹ ਜਪੁਜੀ ਸਾਹਿਬ ਦੀ 20 ਵੀਂ ਪਉੜੀ 'ਭਰੀਐ ਹਥੁ ਪੈਰੁ ਤਨ ਦੇਹ ॥' ਪਰ ਪ੍ਰਵਚਨ ਕਰ ਰਹੇ ਸਨ। ਉਨ੍ਹਾਂ ਦੀ ਖ਼ੂਬਸੂਰਤ ਆਵਾਜ਼ ਨੇ ਲੋਕਾਂ ਨੂੰ ਕੀਲ ਕੇ ਰਖਿਆ ਹੋਇਆ ਸੀ । Auditorium, ਵਿਦੇਸ਼ੀ ਤੇ ਭਾਰਤੀ ਲੋਕਾਂ ਨਾਲ ਖਚਾਖ਼ਚ ਭਰਿਆ ਹੋਇਆ ਸੀ । ਸਿੱਖ ਸੰਪ੍ਰਦਾ ਦੀ ਚੋਖੀ ਗਿਣਤੀ ਜਲਸਾ ਘਰ ਵਿਚ ਮਾਜੂਦ ਸੀ। ਬਹੁਤ ਸਾਰੇ ਲੋਕ Auditorium ਵਿੱਚ, ਜਗ੍ਹਾ ਨਾ ਮਿਲਣ ਕਰਕੇ , ਬਾਹਰ ਬਰਾਂਡਿਆਂ ਵਿੱਚ ਖੜੇ ਹੋਕੇ , ਓਸ਼ੋ ਦੀ ਵਿਦਵਤਾ ਨੂੰ ਮਾਣ ਰਹੇ ਸਨ।

ਓਸ਼ੋ ਬੋਲ ਰਹੇ ਸਨ, "ਅਸੀਂ ਜਦੋਂ ਯਾਤਰਾ ਕਰਦੇ ਹਾਂ, ਰਾਹ ਤੋਂ ਲੰਘਦੇ ਹਾਂ, ਤਾਂ ਸਾਡੇ ਤਨ ਅਤੇ ਕੱਪੜਿਆਂ ਉੱਤੇ ਧੂੜ ਜੰਮ ਜਾਂਦੀ ਹੈ। ਇਸ ਧੂੜ ਨੂੰ ਧੋ ਲੈਣਾ ਸੌਖਾ ਹੈ ਪਰ ਜਦੋਂ ਅਸੀਂ ਸਮੇਂ ਦੇ ਯਾਤਰਾ ਕਰਦੇ ਹਾਂ ਤਾਂ ਸਾਡੇ ਮਨ ਤੇ ਜੋ ਧੂੜ ਜੰਮਦੀ ਹੈ ਉਸ ਨੂੰ ਸਾਫ਼ ਕਰਨਾ ਏਨਾ ਸੌਖਾ ਨਹੀਂ ਹੈ.ਜਿੰਨਾਂ ਦੇਹ ਦੀ ਧੂੜ ਨੂੰ ਸਾਫ਼ ਕਰਨਾ ਹੁੰਦਾ ਹੈ। ਐਸਾ ਕਿਉਂ? ਉਹ ਇਸ ਲਈ ਕਿਉਂਕਿ ਦੇਹ ਬਾਹਰ ਹੈ ਅਤੇ ਧੂੜ ਵੀ ਬਾਹਰ ਹੈ। ਪਾਣੀ ਵੀ ਬਾਹਰ ਉਪਲੱਬਧ ਹੈ। ਪਰ ਸਾਡਾ ਮਨ ਅੰਦਰ ਹੈ ਅਤੇ ਧੂੜ ਵੀ ਅੰਦਰ ਵਾਲੀ ਹੈ। ਇਸ ਲਈ ਇਸ ਧੂੜ ਨੂੰ ਸਾਫ਼ ਕਰਨ ਲਈ ਪਾਣੀ ਵੀ ਅੰਦਰੋਂ ਹੀ ਉਪਲੱਬਧ ਕਰਨਾ ਹੋਵੇਗਾ। ਇਹ ਬਹੁਤ ਜਰੂਰੀ ਹੈ । "

ਓਸ਼ੋ ਨੇ ਟੈਗੋਰ ਦੀ ਇੱਕ ਕਵਿਤਾ ਦੀ ਮਿਸਾਲ ਦਿੰਦੇ ਹੋਏ ਨੇ ਕਿਹਾ ਕਿ "ਰਬਿੰਦਰ ਨਾਥ ਟੈਗੋਰ ਨੇ ਲੱਗਭੱਗ ਛੇ ਹਜਾਰ ਗੀਤ ਲਿਖੇ ਹਨ ਅਤੇ ਇਹ ਸਾਰੇ ਗੀਤ ਪਰਮਾਤਮਾ ਦੀ ਮਹਿਮਾ ਦੇ ਗੀਤ ਹਨ। ਉਨਾਂ ਨੇ ਜਗਤ ਵਿੱਚ ਬੜਾ ਸਨਮਾਨ ਪਾਇਆ ਅਤੇ ਉਨ੍ਹਾਂ ਦੀ ਬੜੀ ਪ੍ਰਸਿੱਧੀ ਹੋਈ ਹੈ। ਲੋਕਾਂ ਨੇ ਉਨ੍ਹਾਂ ਨੂੰ ਮਹਾਂਕਵੀ ਦੀ ਉਪਾਧੀ ਵੀ ਦਿੱਤੀ ਹੈ "। ਅਜੇ ਉਹ ਇਤਨਾ ਹੀ ਬੋਲੇ ਸਨ ਕਿ ਕਿਸੇ ਸਰੋਤੇ ਵੱਲੋਂ ਉਨ੍ਹਾਂ ਅੱਗੇ ਇੱਕ ਪਰਚੀ ਪਹੁੰਚ ਗਈ। ਪਤਾ ਨਹੀਂ ਉਸ ਪਰਚੀ ਵਿੱਚ ਕੀ ਲਿਖਿਆ ਸੀ। ਪਰ ਰਜਨੀਸ਼ ਬੋਲਦੇ ਗਏ, ਪਰਚੀ ਵੱਲ ਬਿਲਕੁਲ ਧਿਆਨ ਨਾ ਦਿੱਤਾ। ਉਨ੍ਹਾਂ ਆਪਣੇ ਪਰਵਚਨ ਦੇ ਬੋਲ ਦੁਹਰਾਏ। "ਰਬਿੰਦਰ ਨਾਥ ਟੈਗੋਰ ਨੇ ਆਪਣੇ ਜੀਵਨ ਕਾਲ ਵਿੱਚ ਛੇ ਹਜ਼ਾਰ ਗੀਤ ਲਿਖੇ ਹਨ। ਇਹ ਸਾਰੇ ਗੀਤ ਪਰਮਾਤਮਾ ਦੀ ਸਿਫਤ ਵਿੱਚ ਹਨ। ਉਨ੍ਹਾਂ ਗੀਤਾਂ ਵਿਚੋਂ ਹੀ, ਮੈਂ ਇੱਕ ਗੀਤ ਦਾ ਸਾਰ, ਆਪਦੇ ਸਾਹਮਣੇ ਰਖਦਾ ਹਾਂ।

"ਬਹੁਤ-ਬਹੁਤ ਜਨਮਾਂ ਤੋਂ ਮੈਂ ਪਰਮਾਤਮਾ ਨੂੰ ਲੱਭਦਾ ਸੀ। ਮੈਂ ਉਸਨੂੰ ਆਹਮਣੇ-ਸਾਹਮਣੇ ਹੋ ਕੇ ਮਿਲਣਾ ਚਾਹੁੰਦਾ ਸਾਂ। ਇਸ ਇੱਛਾ ਦੀ ਪੂਰਤੀ ਲਈ ਪਤਾ ਨਹੀਂ,ਮੈਂ ਕਿੰਨੇ ਪੱਥਾਂ ਅਤੇ ਮਾਰਗਾਂ ਤੇ, ਪਤਾ ਨਹੀਂ ਕਿੰਨੇ ਦਰਵਾਜਿਆਂ ਉੱਤੇ ਦਸਤਕ ਦਿੱਤੀ। ਪਤਾ ਨਹੀਂ ਕਿੰਨੇ ਹੀ ਗੁਰੂਆਂ ਦੀ ਸੇਵਾ ਕੀਤੀ ਅਤੇ ਕਈ ਤਰ੍ਹਾਂ ਦੇ ਤਪ ਕੀਤੇ, ਅਤੇ ਫਿਰ ਇੱਕ ਦਿਨ ਆਖਿਰਕਾਰ ਪਰਮਾਤਮਾ ਦੇ ਦਰ ਤੇ ਪਹੁੰਚਣ ਵਿੱਚ ਮੈਂ ਸਫਲ ਹੋ ਗਿਆ। ਕਦੇ -ਕਦੇ ਪਹਿਲਾਂ ਵੀ ਪਰਮਾਤਮਾ ਦੀ ਝਲਕ ਮਿਲਦੀ ਸੀ, ਪਰ ਝਲਕ ਮਿਲਦੀ ਸੀ ਦੂਰ ਤਾਰੇ ਦੇ ਕੋਲ, ਤੇ ਜਦ ਤੱਕ ਮੈਂ ਉਥੇ ਪਹੁੰਚਦਾ ਤਾਂ ਉਹ ਜਾ ਚੁੱਕਿਆ ਹੁੰਦਾ ਸੀ, ਪਰ ਅੱਜ ਤਾਂ ਠੀਕ ਉਸ ਦੇ ਘਰ ਤੱਕ ਹੀ ਪਹੁੰਚ ਗਿਆ। ਤਖਤੀ ਵੀ ਠੀਕ ਤਰ੍ਹਾਂ ਪੜ੍ਹ ਲਈ ਕਿ ਇਹ ਉਸ ਦਾ ਹੀ ਘਰ ਹੈ। ਪੌੜੀਆਂ ਚੜ੍ਹ ਗਿਆ। ਬਹੁਤ ਆਨੰਦ ਵਿੱਚ ਸਾਂ ਕਿ ਮੰਜਿਲ ਮਿਲ ਗਈ। ਕੁੰਡਾ ਹੱਥ ਵਿੱਚ ਲੈ ਲਿਆ, ਖੜਕਾਉਣ ਹੀ ਲੱਗਾ ਸਾਂ,ਤਦ ਹੀ ਇੱਕ ਡਰ ਮਨ ਵਿੱਚ ਸਮਾ ਗਿਆ ਕਿ ਜੇ ਕਰ ਦਰਵਾਜਾ ਖੁੱਲ ਗਿਆ ਤਾਂ ਫਿਰ......ਫਿਰ ਕੀ ਹੋਵੇਗਾ? ਤੇ ਜੇਕਰ ਪਰਮਾਤਮਾ ਮਿਲ ਗਿਆ ਤਾਂ ਫਿਰ, ਫਿਰ ਕੀ ਕਰਾਂਗਾ? ਹੁਣ ਤੱਕ ਜੀਵਨ ਦਾ ਇਕੋ ਨਿਸ਼ਾਨਾ ਸੀ-ਪਰਮਾਤਮਾ ਨੂੰ ਪਾਉਣਾ। ਫੇਰ ਸਾਰਾ ਨਿਸ਼ਾਨਾ ਹੀ ਗੁਆਚ ਜਾਵੇਗਾ ਤੇ ਹੁਣ ਤੱਕ ਇਕੋ ਹੀ ਤਾਂ ਧੁਨ ਸੀ ਵਿਅਸਤਤਾ ਦੀ (ਕੰਮ ਵਿੱਚ ਜੁੱਟੇ ਰਹਿਣ ਦੀ)ਉਹ ਸਾਰੀ ਖਤਮ ਹੋ ਜਾਏਗੀ ਅਤੇ ਜੇਕਰ ਪਰਮਾਤਮਾ ਮਿਲ ਗਿਆ ਤਾਂ ਫਿਰ? ਤਾਂ ਫਿਰ ਕੁਝ ਨਾ ਬਚਿਆ ਕਰਨ ਨੂੰ, ਨਾ ਕੋਈ ਭਵਿੱਖ ਬਚਿਆ, ਨਾ ਕੋਈ ਯਾਤਰਾ ਬਚੀ। ਨਾ ਹੰਕਾਰ ਲਈ ਕੋਈ ਸੌਖਿਆਈ ਬਚੀ ।

ਡਰ ਨੇ ਕੰਬਾ ਦਿੱਤਾ। ਚੁੱਪ ਚਾਪ ਹੱਥ ਵਿਚੋਂ ਕੁੰਡਾ ਛੱਡ ਦਿੱਤਾ। ਏਨੀ ਹੌਲੀ ਛੱਡਿਆ ਕਿ ਕਿਤੇ ਅਚਨਚੇਤ ਵੀ ਵੱਜ ਨਾ ਜਾਏ। ਕਿਤੇ ਉਹ ਦਰਵਾਜ਼ਾ ਖੋਲ੍ਹ ਹੀ ਨਾ ਦੇਵੇ।

ਅਤੇ ਫਿਰ ਪੈਰਾਂ ਤੋਂ ਜੁੱਤੀਆਂ ਲਾਹ ਲਈਆਂ, ਕਿਉਂਕਿ ਜੁੱਤੀਆਂ ਪਾ ਕੇ ਪਉੜੀਆਂ ਉਤਰਨਾ ਖਤਰਨਾਕ ਸੀ। ਜ਼ਰਾ ਕੁ ਆਵਾਜ਼, ਕੌਣ ਜਾਣੇ ਦਰਵਾਜ਼ਾ ਖੁੱਲ੍ਹ ਜਾਏ। ਤਾਂ ਜੁੱਤੀਆਂ ਹੱਥ ਵਿੱਚ ਲੈ ਕੇ ਇਵੇਂ ਭੱਜਿਆ ਕਿ ਪਰਤ ਕੇ ਫਿਰ ਨਹੀਂ ਵੇਖਿਆ"।

ਇਥੇ ਤੱਕ ਪਰਵਚਨ ਕਰਕੇ ਵਿਦਵਾਨ ਵਕਤਾ ਨੇ ਆਪਣੇ ਹੱਥ ਵਿੱਚ ਪਕੜੇ ਗਮਛੇ ਨਾਲ ਆਪਣਾ ਚੇਹਰਾ ਸਾਫ਼ ਕੀਤਾ, ਹੱਥਾਂ ਅਤੇ ਮਥੇ ਉੱਪਰ ਆਇਆ ਪਸੀਨਾ ਪੂੰਝਿਆ ਅਤੇ ਫਿਰ ਆਪਣੇ ਹੱਥਾਂ ਵੱਲ ਵੇਖ ਕੇ ਬੋਲੇ, "ਦੇਹ ਬਾਹਰ ਹੈ, ਧੂੜ ਵੀ ਬਾਹਰ ਹੈ, ਇਹ ਧੂੜ ਸਾਫ਼ ਹੋ ਸਕਦੀ ਹੈ। ਪਰ ਮਨ ਦੇ ਹਰ ਵਕਤ ਰੁਝੇਵੇਂ ਕਾਰਨ, ਜਿਹੜੀ ਧੂੜ ਮਨ ਦੇ ਅੰਦਰ ਇੱਕਠੀ ਹੋ ਰਹੀ ਹੈ। ਉਸ ਧੂੜ ਨੂੰ ਸਾਫ਼ ਕਰਨਾ ਇਨ੍ਹਾਂ ਸੌਖਾ ਨਹੀਂ, ਜਿਨ੍ਹਾਂ ਬਾਹਰ ਦੀ ਧੂੜ ਨੂੰ ਸਾਫ਼ ਕਰਨਾ ਹੈ। ਸਾਡਾ ਮਨ ਚੌਵੀ ਘੰਟੇ ਕੁਝ ਨਾ ਕੁਝ ਕਰਦਾ ਹੀ ਰਹਿੰਦਾ ਹੈ (ਮਨ ਦੇ ਕੁਝ ਨਾ ਕਰਨ ਦੀ ਅਵਸਥਾ ਤਾਂ ਬਹੁਤ ਦੁਰਲੱਭ ਹੈ)। ਪਰ ਯਾਦ ਰਹੇ ਕਿ ਅਸੀਂ ਬਾਹਰ ਦੇ ਪਾਣੀ ਨਾਲ ਕਿੰਨਾ ਵੀ ਇਸ਼ਨਾਨ ਕਰ ਲਈਏ, ਬਾਹਰ ਦਾ ਪਾਣੀ ਅੰਦਰ ਦੀ ਧੂੜ ਨੂੰ ਨਹੀਂ ਧੋ ਸਕਦਾ"।

ਟੈਗੋਰ ਦੀ ਕਵਿਤਾ ਦਾ ਆਖਰੀ ਹਿੱਸਾ ਵੀ ਹੈ, " ਮੈਂ ਹੁਣ ਵੀ ਉਸਦਾ ਘਰ ਲੱਭਦਾ ਹਾਂ। ਹੁਣ ਤੁਸੀਂ ਮੈਨੂੰ ਵੱਖਰੇ ਰਾਹਾਂ ਤੇ ਉਸਨੂੰ ਲੱਭਦਾ ਹੋਇਆ ਪਾਓਗੇ। ਹੁਣ ਮੈਨੂੰ ਉਸਦੇ ਘਰ ਦਾ ਭਾਂਵੇਂ ਪਤਾ ਹੈ ਪਰ ਹੁਣ ਵੀ ਲੋਕਾਂ ਨੂੰ ਪੁੱਛਦਾ ਹਾਂ ਕਿ ਉਸ ਦਾ ਪਤਾ ਕੀ ਹੈ? ਤੇ ਮੈਨੂੰ ਉਸ ਦਾ ਪਤਾ, ਪਤਾ ਹੈ ਅਤੇ ਫਿਰ ਵੀ ਲੱਭਦਾ ਹਾਂ। ਦੂਰ ਕਿਤੇ ਚੰਨ ਤਾਰਿਆਂ ਦੇ ਕੋਲ ਹੁਣ ਵੀ ਉਸਦੀ ਝਲਕ ਮਿਲਦੀ ਹੈ। ਪਰ ਹੁਣ ਮੈਨੂੰ ਤਸਕੀਨ ਹੈ। ਭਰੋਸਾ ਹੈ। ਮੈਂ ਜੱਦ ਤੱਕ ਉਥੇ ਪੁੱਜਦਾ ਹਾਂ, ਤਦ ਤੱਕ ਉਹ ਕਿਤੇ ਦੁਰਾਡੇ ਜਾ ਚੁੱਕਿਆ ਹੁੰਦਾ ਹੈ। ਮੈਂ ਹੁਣ ਵੀ ਉਸਨੂੰ ਥਾਂ-ਥਾਂ ਲੱਭਦਾ ਹਾਂ। ਪਰ ਇੱਕ ਥਾਂ ਛੱਡਕੇ, ਜਿੱਥੇ ਉਸ ਦਾ ਘਰ ਹੈ। ਉਥੇ ਮੈਂ ਭੁੱਲ ਕੇ ਵੀ ਨਹੀਂ ਜਾਂਦਾ। ਹੁਣ ਉਸ ਕੋਲੋਂ ਮੈਂ ਬਚਦਾ ਫਿਰਦਾ ਹਾਂ। "

ਇਕ ਬਹੁਤ ਮਹੱਤਵ ਪੂਰਣ ਗੱਲ ਦਸ ਰਿਹਾ ਹਾਂ, ਓਸ਼ੋ ਬੋਲ , "ਅਤੇ ਜੇਕਰ ਤੁਸੀਂ ਠੀਕ ਤਰ੍ਹਾਂ ਸਮਝੋ ਤਾਂ ਇਹ ਹੀ ਤੁਹਾਡੀ ਦਸ਼ਾ ਹੈ। ਤੁਸੀਂ ਇਹ ਭੁੱਲ ਕੇ ਵੀ ਨਾਂ ਕਹਿਣਾ ਕਿ ਤੁਹਾਨੂੰ ਪਰਮਾਤਮਾ ਦਾ ਪਤਾ ਨਹੀਂ ਹੈ। ਕਿਉਂਕਿ ਇਹ ਤਾਂ ਹੋ ਹੀ ਨਹੀਂ ਸਕਦਾ। ਉਹ ਤਾਂ ਸਾਰੀਆਂ ਥਾਵਾਂ ਤੇ ਮੌਜੂਦ ਹੈ। ਇਹ ਕਿਵੇਂ ਹੋ ਸਕਦਾ ਹੈ ਕਿ ਤੁਹਾਨੂੰ ਉਸ ਦਾ ਪਤਾ ਨਾ ਹੋਵੇ ?

ਇਹ ਭੁੱਲ ਕੇ ਵੀ ਨਾ ਕਹਿਣਾ ਕੀ ਉਸ ਚਾਬੀ ਦਾ ਤੁਹਾਨੂੰ ਪਤਾ ਨਹੀਂ ਹੈ, ਜਿਸ ਨਾਲ ਇਹ ਜੰਦਰਾ ਵਜਿਆ ਹੋਇਆ ਸੀ । ਚਾਬੀ ਤੁਹਾਨੂੰ ਹਜ਼ਾਰਾਂ ਵਾਰ ਦਿੱਤੀ ਗਈ ਹੈ। ਤੁਸੀਂ ਉਸਨੂੰ ਹਮੇਸ਼ਾ ਭੁੱਲ ਜਾਂਦੇ ਹੋ। ਤੁਸੀਂ ਉਸ ਨੂੰ ਕਿਤੇ ਰੱਖ ਕੇ ਛੱਡ ਆਉਂਦੇ ਹੋ।ਸਚ ਤਾਂ ਇਹ ਹੈ, ਕਿ ਤੁਸੀਂ ਅਚੇਤਨ ਮਨ ਨਾਲ ਉਸ ਤੋਂ ਬਚਣ ਦੀ ਕੋਸ਼ਿਸ਼ ਕਰ ਰਹੇ ਹੋ। ਜੇਕਰ ਇਹ ਦੁਵਿਧਾ ਸਾਫ ਨਾ ਹੋ ਗਈ, ਤਾਂ ਤੁਸੀਂ ਇੱਕ ਹੱਥ ਨਾਲ ਉਸ ਨੂੰ ਲੱਭਦੇ ਰਹੋਗੇ, ਦੂਜੇ ਹੱਥ ਨਾਲ ਗੁਆਉਂਦੇ ਰਹੋਗੇ। ਇੱਕ ਪੈਰ ਉਸ ਦੇ ਵੱਲ ਚੁੱਕੋਗੇ, ਦੂਜਾ ਪੈਰ ਉਲਟ ਚੁੱਕਦੇ ਰਹੋਗੇ।

ਇਸ ਤਰ੍ਹਾਂ ਤੁਸੀਂ ਉਸਨੂੰ ਲੱਭਣ ਦਾ ਬਹਾਨਾ ਜਾਰੀ ਰੱਖੋਗੇ ਕਿਉਕਿ ਇਸ ਨਾਲ ਤੁਹਾਨੂੰ ਬਹੁਤ ਤ੍ਰਿਪਤੀ ਮਿਲਦੀ ਹੈ ਕਿ ਪਰਮਾਤਮਾ ਨੂੰ ਮੈਂ ਲੱਭ ਰਿਹਾ ਹਾਂ। ਮੈਂ ਕੋਈ ਸਾਧਾਰਣ ਮਨੁੱਖ ਨਹੀਂ ਹਾਂ। ਮੈਂ ਸਤਯ ਨੂੰ ਲੱਭ ਰਿਹਾ ਹਾਂ, ਮੈਂ ਦਿਸ਼ਾਹੀਨ ਨਹੀਂ ਹਾਂ। ਬਜ਼ਾਰਾਂ ਵਿੱਚ ਜਿਹੜੇ ਧਨ ਲੱਭ ਰਹੇ ਹਨ, ਮੈਂ ਉਨ੍ਹਾਂ ਵਰਗਾ ਨਹੀਂ ਹਾਂ। ਰਾਜਨੀਤੀ ਵਿੱਚ ਜੋ ਔਹਦਾ ਖੋਜ ਰਹੇ ਹਨ, ਮੈਂ ਉਨ੍ਹਾਂ ਵਰਗਾ ਨਹੀਂ ਹਾਂ। ਮੈਂ ਤਾਂ ਸਤਯ ਲੱਭ ਰਿਹਾ ਹਾਂ, ਧਰਮ ਲੱਭ ਰਿਹਾ ਹਾਂ। ਪਰਮਾਤਮਾ ਲੱਭ ਰਿਹਾ ਹਾਂ।

ਇਹ ਸ਼ਬਦ ਤੁਹਾਡੇ ਹੰਕਾਰ ਦੀ ਸਜਾਵੱਟ ਹਨ। ਇਨ੍ਹਾਂ ਨਾਲ ਤੁਸੀਂ ਆਪਣੇ ਆਪ ਨੂੰ ਸਜਾਉਂਦੇ ਹੋ, ਮਿਟਾਉਂਦੇ ਨਹੀਂ। ਇਨ੍ਹਾਂ ਨਾਲ ਤੁਹਾਡੇ ਉਤੇ ਹੋਰ ਰੰਗ ਆਉਂਦਾ ਹੈ। ਤੁਹਾਡੇ ਅਹਿਮ ਨੂੰ ਹੋਰ ਬਲ ਮਿਲਦਾ ਹੈ। ਤੁਸੀਂ ਨਿੱਕੇ-ਮੋਟੇ ਘਰਾਂ ਦੇ ਨਿੱਕੇ ਮੋਟੇ ਆਦਮੀ ਨਹੀਂ ਰਹਿ ਜਾਂਦੇ, ਤੁਸੀਂ ਤਾਂ ਸਾਧਕ ਹੋ। ਤੁਸੀਂ ਯਾਤਰੀ ਹੋ ਉਸ ਪਰਮਾਤਮਾ ਦੇ ਰਾਹ ਦੇ, ਜਦ ਕਿ ਦੂਜੇ ਲੋਕ ਖ਼ੁਦਰਤਾਵਾਂ ਵਿੱਚ ਉਲਝੇ ਹਨ। ਨਿੱਕੇ-ਮੋਟੇ ਘਰਾਂ ਚ ਨਿੱਕੇ-ਮੋਟੇ ਧੰਦਿਆਂ ਚ, ਨਿੱਕੇ-ਮੋਟੇ ਠੀਕਰਿਆਂ ਚ ਲੱਗੇ ਹਨ, ਤੁੱਛ ਨਾਲ ਜੁੜੇ ਹਨ, ਤੁਸੀਂ ਵੱਡੇ ਨਾਲ ਰਿਸ਼ਤਾ ਜੋੜਣ ਦੀ ਕੋਸ਼ਿਸ਼ ਕੀਤੀ ਹੈ। ਇਸ ਲਈ ਤੁਸੀਂ ਇਹ ਵੀ ਕਹੀ ਜਾਂਦੇ ਹੋ, ਕਿ ਮੈਂ ਉਸ ਨੂੰ ਲੱਭਦਾ ਹਾਂ। ਅਤੇ ਅੰਦਰੋਂ ਤੁਸੀਂ ਬਚਦੇ ਵੀ ਹੋ। ਇਸ ਦੋਹਰੇਪਨ ਨੂੰ ਜੇ ਕਰ ਤੁਸੀਂ ਨਹੀਂ ਸਮਝੋਗੇ ਤਾਂ ਤੁਸੀਂ ਉਸ ਨੂੰ ਕਦੇ ਵੀ ਨਹੀਂ ਲੱਭ ਸਕੋਗੇ। "

9417924009

---- 0 ----

# ਭਾਸ਼ਾ ਪ੍ਰੇਮੀ ਪ੍ਰੋ. ਯੂ.ਆਰ.ਅਨੰਤਮੂਰਤੀ ਨਹੀਂ ਰਹੇ ..

*ਪੰਡਤਰਾਓ ਧਰੇਨਵਰ ਸਹਾਇਕ ਪ੍ਰੋਫੈਸਰ*

ਉਡਪੀ ਰਾਜਗੁਪਾਲਅਚਾਰੀਆ ਅਨੰਤਮੂਰਤੀ ਪਾਵੇ ਸਾਨੂੰ ਵਿਛੋੜ ਕੇ ਚਲੇ ਗਏ। ਪਰ ਉਨ੍ਹਾਂ ਦੇ ਕਾਰਜ ਪੂਰੇ ਦੁਨੀਆ ਦੇ ਮਨੁੱਖਤਾ ਲਈ ਇੱਕ ਮਿਸਾਲ ਹਨ। ਅੰਗਰੇਜ਼ੀ ਭਾਸ਼ਾ ਦੇ ਪ੍ਰਫੁਲਤ ਹੋਣ ਦੇ ਬਾਵਜੂਦ ਆਪਣੀ ਮਾਂ-ਬੋਲੀ ਕੰਨੜ ਭਾਸ਼ਾ ਵਿਚ ਲਿਖ ਲਿਖ ਕੇ ਗਿਆਨ-ਪੀਠ ਪੁਰਸਕਾਰ ਜਿੱਤਣ ਵਾਲੇ ਪ੍ਰੋ. ਯੂ.ਆਰ.ਅਨੰਤਮੂਰਤੀ ਇੱਕ ਮਹਾਨ ਭਾਸ਼ਾ ਪ੍ਰੇਮੀ ਸਨ। ਜਾਤੀ ਬ੍ਰਾਹਮਣ ਹੋਣ ਦੇ ਬਾਵਜੂਦ ਬ੍ਰਾਹਮਣਵਾਦ ਦੇ ਖ਼ਿਲਾਫ਼ ਆਵਾਜ਼ ਉਠਾਉਣ ਵਾਲੇ ਪ੍ਰੋ. ਯੂ.ਆਰ.ਅਨੰਤਮੂਰਤੀ ਮੂਰਤੀ ਪੂਜਾ ਦਾ ਖੰਡਨ ਕਰਦੇ ਸਨ। ਜਾਤੀਵਾਦ ਨੂੰ ਖੰਡਨ ਕਰਕੇ ਸਾਰੇ ਵਰਗ ਦੇ ਲੋਕਾਂ ਨੂੰ ਸਮਾਨ ਹੱਕ ਦਿਵਾਉਣ ਲਈ ਜ਼ਿੰਦਗੀ ਭਰ ਲੜਨ ਵਾਲੇ ਪ੍ਰੋ. ਯੂ.ਆਰ.ਅਨੰਤਮੂਰਤੀ ਇੱਕ ਦਿਆਲੂ ਇਨਸਾਨ ਸਨ। ਹਰੇਕ ਲੇਖ ਵਿਚ ਦਲਿਤ ਪੀੜਤਾਂ ਨੂੰ ਬਾਖ਼ੂਬੀ ਢੰਗ ਨਾਲ ਪੇਸ਼ ਕਰਨ ਵਾਲੇ ਪ੍ਰੋ. ਯੂ.ਆਰ.ਅਨੰਤਮੂਰਤੀ ਉੱਘੇ ਲੇਖਕ ਸਨ ਜੋ ਕੰਨੜ ਸਾਹਿੱਤ ਵਿਚ 'ਨਵੱਯ ਸਾਹਿੱਤ' ਦੀ ਅੰਦੋਲਨ ਸ਼ੁਰੂਆਤ ਕੀਤੀ ਸੀ। 8 ਗਿਆਨ ਪਿੱਠ ਪੁਰਸਕਾਰ ਜਿੱਤਣ ਵਾਲੇ ਕੰਨੜ ਭਾਸ਼ਾ ਨੂੰ ਹੋਰ ਅਮੀਰ ਬਣਾਉਣ ਦੇ ਵਿਚ ਬਹੁਤ ਮਹੱਤਵਪੂਰਨ ਯੋਗਦਾਨ ਦੇਣ ਵਾਲੇ ਪ੍ਰੋ. ਯੂ.ਆਰ.ਅਨੰਤਮੂਰਤੀ ਕੰਨੜ ਭਾਸ਼ਾ ਲਈ ਗਿਆਨ ਪਿੱਠ ਜਿੱਤਣ ਵਾਲੇ ਛੇਵੀਂ ਕੰਨੜਾ ਸਾਹਿੱਤਕਾਰ ਸਨ।

21 ਦਸੰਬਰ 1932 ਵਿਚ ਕਰਨਾਟਕ ਸ਼ਿਵਮੋਗਾ ਜ਼ਿਲ੍ਹਾ ਦੇ ਇੱਕ ਛੋਟਾ ਸੀ ਪਿੰਡ ਮੇਲਗੀ ਵਿਚ ਜੰਮੇਂ ਪ੍ਰੋ. ਯੂ.ਆਰ.ਅਨੰਤਮੂਰਤੀ ਇੱਕ ਸੰਸਕ੍ਰਿਤ ਸਕੂਲ ਵਿਚ ਆਪਣੀ ਪੜਾਈ ਕੀਤੀ ਸੀ। ਆਪਣੀ ਪੜਾਈ ਕਰਨ ਤੋਂ ਬਾਅਦ ਮੈਸੂਰ ਯੂਨੀਵਰਸਿਟੀ ਤੋਂ ਮਾਸਟਰ ਡਿਗਰੀ ਹਾਸਲ ਕਰਕੇ ਕਾਮਨਵੈਲਥ ਸਕਾਲਰਸ਼ਿਪ ਤੇ ਇੰਗਲੈਂਡ ਚਲੇ ਗਏ ਸਨ। ਬਰਮਿੰਘਮ ਯੂਨੀਵਰਸਿਟੀ ਤੋਂ ਪੀ..ਐੱਚ.ਡੀ. ਹਾਸਲ ਕਰਨ ਤੋਂ ਬਾਅਦ ਮੁੜ ਕਰਨਾਟਕਾ ਆ ਕੇ ਮੈਸੂਰ ਯੂਨੀਵਰਸਿਟੀ ਵਿਚ ਪੜ੍ਹਾਉਣਾ ਸ਼ੁਰੂ ਕਰ ਦਿੱਤਾ। ਪ੍ਰੋ. ਯੂ.ਆਰ.ਅਨੰਤਮੂਰਤੀ 1987 ਤੋਂ ਲੈ ਕੇ 1991 ਤੱਕ ਨੈਸ਼ਨਲ ਬੁੱਕ ਟਰੱਸਟ ਦੇ ਚੇਅਰਮੈਨ ਵੀ ਰਹੇ ਸਨ। ਕਰਨਾਟਕਾ ਸੈਂਟਰਲ ਯੂਨੀਵਰਸਿਟੀ ਦੇ ਵਾਇਸ ਚਾਂਸਲਰ ਰਹਿਣ ਤੋਂ ਇਲਾਵਾ ਕੇਰਲਾ ਮਹਾਤਮਾ ਗਾਂਧੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਵੀ ਰਹੇ ਸਨ।

ਪ੍ਰੋ. ਯੂ.ਆਰ.ਅਨੰਤਮੂਰਤੀ ਦੇ ਸਾਹਿੱਤਿਕ ਯੋਗਦਾਨ ਸਰਵਅਕਾਲੀ ਪ੍ਰਭਾਵਸ਼ਾਲੀ ਰਹੇਗੀ। ਕਿਉਂਕਿ ਇੱਕ ਬ੍ਰਾਹਮਣ ਹੋਣ ਤੋਂ ਬਾਅਦ ਵੀ ਦਲਿਤਾਂ ਦੀ ਪੀੜਾ ਨੂੰ ਮਹਿਸੂਸ ਕਰਕੇ ਲਿਖਦੇ ਸਨ। ਉਨ੍ਹਾਂ ਦੇ ਬਹੁਚਰਚਿਤ 'ਸੰਸਕਾਰ', 'ਬਾਵਾ', 'ਭਾਰਤੀਪੁਰਾ' ਅਤੇ 'ਅਵਸਥੇ' ਵਰਗੇ ਨਾਵਲ ਇੰਨੇ ਪ੍ਰਭਾਵਸ਼ਾਲੀ ਸਨ ਕਿ ਕਈ ਯੂਨੀਵਰਸਿਟੀ ਦੇ ਸਿਲੇਬਸ ਵਿਚ ਸ਼ਾਮਲ ਹੋ ਚੁੱਕੇ ਹਨ ਅਤੇ ਫ਼ਿਲਮਾਂ ਵੀ ਬਣ ਚੁੱਕੀਆਂ ਹਨ। ਇੰਨ੍ਹਾਂ ਦੇ ਬਹੁਤ ਸਾਰੀਆਂ ਸਾਹਿੱਤਿਕ ਰਚਨਾਵਾਂ ਦੁਨੀਆ ਦੇ ਵੱਖ ਵੱਖ ਭਾਸ਼ਾਵਾਂ ਵਿਚ ਅਨੁਵਾਦ ਹੋ ਚੁੱਕੀਆਂ ਹਨ। ਆਪਣੀ ਮਾਂ-ਬੋਲੀ ਕੰਨੜ ਵਿਚ ਹੀ ਲਿਖਣ ਵਾਲੇ ਪ੍ਰੋ. ਯੂ.ਆਰ.ਅਨੰਤਮੂਰਤੀ ਮਾਨਸਿਕ ਪੱਖ ਤੇ ਬਹੁਤ ਜ਼ੋਰ ਦਿੰਦੇ ਹਨ। ਬ੍ਰਾਹਮਣ ਸੋਚ ਤੋਂ ਲੈ ਕੇ ਅੱਜ ਕੱਲ੍ਹ ਦੇ ਆਫੀਸਰਸ਼ਾਹੀ ਵਿਚ ਫਸੇ ਲੋਕਾਂ ਦੀ ਪੀੜਾਂ ਬਾਰੇ ਵੀ ਬਾਖ਼ੂਬੀ ਢੰਗ ਨਾਲ ਲਿਖਦੇ ਸਨ।

ਸਮਾਜਿਕ ਪਰਿਵਰਤਨ ਦੀ ਸਪਨਾ ਦੇਖਣ ਵਾਲੇ ਪ੍ਰੋ. ਯੂ.ਆਰ.ਅਨੰਤਮੂਰਤੀ ਰਾਜਨੀਤਕ ਵਿਚ ਵੀ ਹਿੱਸਾ ਲਿਆ। ਬੀ.ਜੇ.ਪੀ ਦੇ ਸਿਧਾਂਤ ਸ਼ਰੇਆਮ ਖੰਡਨ ਕਰਨ ਵਾਲੇ ਪ੍ਰੋ. ਯੂ.ਆਰ.ਅਨੰਤਮੂਰਤੀ, ਸਾਬਕਾ ਪ੍ਰਧਾਨ ਮੰਤਰੀ ਐੱਚ.ਡੀ.ਦੇਵਗੋੜਾ ਦੀ ਪਾਰਟੀ ਜਨਤਾ ਦਲ ਵਿਚ ਸ਼ਾਮਲ ਹੋਏ ਸਨ। ਪਰ ਜਦ ਜਨਤਾ ਦਲ, ਬੀ.ਜੇ.ਪੀ.

ਨਾਲ ਮਿਲ ਕੇ ਕਰਨਾਟਕ ਵਿਚ ਸਰਕਾਰ ਬਣਾਈਆ ਸੀ ਤਾਂ ਪ੍ਰੋ. ਯੂ.ਆਰ.ਅਨੰਤਮੂਰਤੀ ਜਨਤਾ ਦਲ ਨੂੰ ਇਹ ਕਹਿ ਕੇ ਛੱਡ ਦਿੱਤਾ 'ਬੀ.ਜੇ.ਪੀ ਨਾਲ ਹੱਥ ਮਿਲਾਉਣ ਵਾਲਿਆਂ ਨੂੰ ਮੈਂ ਕਦੇ ਵੀ ਮਾਫ਼ ਨਹੀਂ ਕਰ ਸਕਦਾ।'

ਪ੍ਰੋ. ਯੂ.ਆਰ.ਅਨੰਤਮੂਰਤੀ ਬਹੁਤ ਵਾਰ ਵਿਵਆਦਮਕ ਬਿਆਨ ਦੇ ਕੇ ਚਰਚਾ ਵਿਚ ਰਹੇ ਸਨ। 2013 ਵਿਚ ਪ੍ਰੋ. ਯੂ.ਆਰ.ਅਨੰਤਮੂਰਤੀ ਨੇ ਇੱਥੋ ਤੱਕ ਕਹਿ ਦਿੱਤਾ ਕਿ ਜੇਕਰ ਨਰਿੰਦਰ ਮੋਦੀ ਪ੍ਰਧਾਨ ਮੰਤਰੀ ਬਣ ਜਾਵੇ ਤਾਂ ਮੈਂ ਦੇਸ਼ ਛੱਡ ਕੇ ਚਲਾ ਜਾਵਾਂਗਾ। ਪਰ ਜਦੋਂ ਨਰਿੰਦਰ ਮੋਦੀ ਨੇ ਭਾਰਤ ਦੇ ਪ੍ਰਧਾਨ ਮੰਤਰੀ ਬਣ ਗਏ ਤਾਂ ਪ੍ਰੋ. ਯੂ.ਆਰ.ਅਨੰਤਮੂਰਤੀ ਇੰਨਾ ਦੁਖੀ ਹੋਏ ਕਿ ਉਨ੍ਹਾਂ ਦੇ ਹਾਲਤ ਦਿਨ-ਬ-ਦਿਨ ਖ਼ਰਾਬ ਹੋ ਕੇ ਅੰਤ ਵਿਚ ਮੌਤ ਹੋ ਗਈ। ਭਾਵੇਂ ਉਹ ਭਾਰਤ ਛੱਡ ਕੇ ਨਹੀਂ ਗਏ ਸਨ, ਪਰ ਪੂਰੀ ਦੁਨੀਆ ਨੂੰ ਛੱਡ ਕੇ ਜਾਣ ਵਾਲੇ ਪ੍ਰੋ. ਯੂ.ਆਰ.ਅਨੰਤਮੂਰਤੀ ਨੂੰ ਦੁਨੀਆ ਦੇ ਲੋਕ ਹਮੇਸ਼ਾ ਲਈ ਯਾਦ ਰੱਖਣਗੇ ਕਿਉਂਕਿ ਉਹ ਇੱਕ ਅਜਿਹੇ ਲੇਖਕ ਸਨ ਜੋ ਸੂਬੇ ਦੀ ਭਾਸ਼ਾ ਵਿਚ ਲਿਖ ਕੇ ਸੂਬੇ ਦੀ ਭਾਸ਼ਾ ਨੂੰ ਬਚਾਉਣ ਲਈ ਲਗਾਤਾਰ ਕੋਸ਼ਿਸ਼ ਕੀਤੀ ਸੀ।

ਪੰਜਾਬ ਵਿਚ ਨਾ ਸਿਰਫ਼ ਅੰਗਰੇਜ਼ੀ ਭਾਸ਼ਾ ਪੜ੍ਹਾਉਣ ਵਾਲੇ ਕਈ ਸਾਰੇ ਪ੍ਰੋਫੈਸਰ ਬਲਕਿ ਵੱਖ ਵੱਖ ਵਿਸ਼ੇ ਦੀ ਪ੍ਰੋਫੈਸਰਾਂ ਨੂੰ ਪ੍ਰੋ. ਯੂ.ਆਰ.ਅਨੰਤਮੂਰਤੀ ਤੋਂ ਬਹੁਤ ਸਿੱਖਣਾ ਪਵੇਗਾ। ਅੰਗਰੇਜ ਲੋਕ ਤਾਂ ਚੱਲੇ ਗਏ ਪਰ ਅੰਗਰੇਜ਼ੀ ਭਾਸ਼ਾ ਨੂੰ ਆਪਣਾ ਜ਼ਿੰਦਗੀ ਦਾ ਹਿੱਸਾ ਬਣਾਉਣ ਵਾਲੇ ਸੂਬੇ ਦੀ ਭਾਸ਼ਾਵਾਦ ਦੀ ਮਹੱਤਵ ਨੂੰ ਪ੍ਰੋ. ਯੂ.ਆਰ.ਅਨੰਤਮੂਰਤੀ ਤੋਂ ਸਿੱਖਣਾ ਪਵੇਗਾ। ਪੰਜਾਬੀ ਭਾਸ਼ਾ ਪੰਜਾਬੀ ਮਾਧਿਅਮ ਵਿਚ ਆਪਣੇ ਬੱਚੇ ਨੂੰ ਨਾ ਪੜ੍ਹਾਉਣ ਵਾਲੇ ਉਨ੍ਹਾਂ ਸਾਰੇ ਮਾਤਾ-ਪਿਤਾ ਨੂੰ ਵੀ ਪ੍ਰੋ. ਯੂ.ਆਰ.ਅਨੰਤਮੂਰਤੀ ਤੋਂ ਸਿੱਖਣਾ ਪਵੇਗਾ ਕਿ ਮਾਂ-ਬੋਲੀ ਵਿਚ ਪੜ੍ਹ ਕੇ, ਮਾਂ-ਬੋਲੀ ਵਿਚ ਲਿਖ ਕੇ, ਦੁਨੀਆ ਭਰ ਵਿੱਚ ਪ੍ਰੋ. ਯੂ.ਆਰ.ਅਨੰਤਮੂਰਤੀ ਵਰਗੀ ਸ਼ੁਹਰਤ ਕਮਾ ਸਕਦੇ ਹਨ।

9988351695

----- 0 -----

ਸਫਾ 30 ਦਾ ਬਾਕੀ

ਤਿਓਂ ਕਾਇਮ ਹੈ।

ਡਾ. ਵਾਸੁਦੇਵਨ ਨੂੰ ਬੇਸ਼ੱਕ ਇਸ ਕੰਮ ਬਦਲੇ ਵਿਦੇਸ਼ੀ ਕੰਪਨੀਆਂ ਨੇ ਵੱਡੀ ਰਕਮ ਦੇਣ ਦੀ ਪੇਸ਼ਕਸ਼ ਵੀ ਕੀਤੀ ਪਰ ਏਸ ਸਮਾਜਿਕ-ਯੋਧੇ ਨੇ ਆਪਣਾ ਪੇਟੈਂਟ ਫਾਰਮੂਲਾ ਆਪਣੇ ਇੰਜੀਨੀਅਰਿੰਗ ਕਾਲਜ ਦੇ ਨਾਂ ਰਜਿਸਟਰਡ ਕਰਾ ਕੇ ਭਾਰਤ ਦੇ ਸੱਚੇ-ਸਪੂਤ ਹੋਣ ਦਾ ਸਬੂਤ ਦਿੱਤਾ ਹੈ।ਕਾਸ਼! ਸਾਡੇ ਦੇਸ ਦੀਆਂ ਸਰਕਾਰਾਂ ਐਸੇ ਪ੍ਰਤਿਭਾਸ਼ੀਲ ਨਾਗਰਿਕਾਂ ਦਾ ਪੂਰਾ ਫਾਇਦਾ ਉਠਾ ਸਕਣ।

ਸ਼ੋਅ ਦੇ ਅੰਤ 'ਚ ਸਫਾਈ-ਯੋਧੇ ਦੇ ਤੌਰ ਤੇ ਆਪਣਾ ਵਿਲੱਖਣ ਸਥਾਨ ਬਣਾ ਚੁੱਕੀ ਅਲਮਿੱਤਰਾ ਪਟੇਲ ਦੇ ਕੰਮ ਨੂੰ ਵੀ ਸਲਾਹਿਆ ਗਿਆ ਜਿਸਨੇ ਆਪਣੀ ਸਾਰੀ ਜ਼ਿੰਦਗੀ ਭਾਰਤ ਦੇਸ ਚੋਂ ਗੰਦਗੀ ਦੇ ਢੇਰ ਖਤਮ ਕਰਕੇ ਇਸਨੂੰ ਵੀ ਦੂਜੇ ਵਿਕਸਤ ਦੇਸਾਂ ਦੇ ਪੱਧਰ ਦਾ ਬਨਾਉਣ ਲਈ ਲਗਾ ਦਿੱਤੀ ਹੈ।ਇਸ ਜੁਝਾਰੂ-ਔਰਤ ਨੇ ਆਪਣੇ ਖਰਚ 'ਤੇ ਹੁਣ ਤੱਕ ੨੦ ਦੇ ਕਰੀਬ ਦੇਸਾਂ ਚ ਘੁੰਮਫਿਰ ਕੇ ਉਹਨਾਂ ਦੇ ਸਫਾਈ-ਪ੍ਰਬੰਧਾਂ ਨੂੰ ਜਾਣਿਆ, ਪਰਖਿਆ ਤੇ ਸਮੋਝਿਆ ਹੈ ਅਤੇ ਸਮੇਂ ਸਮੇਂ ਤੇ ਸਰਕਾਰਾਂ ਤੇ ਦਬਾਅ ਪਾਉਣ ਲਈ ਸੁਪਰੀਮ ਕੋਰਟ ਦਾ ਸਹਾਰਾ ਵੀ ਲਿਆ ਹੈ।ਏਸੇ ਜੁਝਾਰੂ ਔਰਤ ਦੀ ਬਦੌਲਤ ਹੀ ਸੁਪਰੀਮ ਕੋਰਟ ਨੇ ੧੯੯੬ ਦੇ ਸਫਾਈ ਨਿਯਮਾਂ ਦਾ ਖਾਕਾ ਬਨਾਉਣ ਲਈ ਸਥਾਨਕ ਸਰਕਾਰਾਂ ਵਿਭਾਗ ਨੂੰ ਨਿਰਦੇਸ਼ ਦਿੱਤੇ।

ਇਸ ਕਰਮਯੋਗੀ ਬੀਬੀ ਦਾ ਵੀ ਸੰਦੇਸ਼ ਹੈ ਕਿ ਆਮ ਨਾਗਰਿਕ ਜਦ ਤੱਕ ਸਫਾਈ ਦੇ ਪੱਖ ਤੋਂ ਜਾਗਰੂਕ ਨਹੀਂ ਹੁੰਦਾ, ਗੱਲ ਅੱਗੇ ਤੁਰਦੀ ਨਹੀਂ।ਜਿਸ ਦਿਨ ਅਸੀਂ ਆਪਣਾ-ਆਪਣਾ ਕਚਰਾ ਅਲੱਗ-ਅਲੱਗ ਡੱਬਿਆਂ 'ਚ ਰੱਖਣਾ ਸ਼ੁਰੂ ਕਰ ਲਿਆ। ਓਸੇ ਦਿਨ ਈ ਮਿਊਂਸਪੈਲਟੀਆਂ ਦੇ ਭ੍ਰਿਸ਼ਟ ਕਰਮਚਾਰੀ ਵੀ ਸਮਝ ਜਾਣਗੇ ਕਿ ਲੋਕ ਹੁਣ ਸੁਚੇਤ ਹੋ ਚੁੱਕੇ ਨੇ।ਉਹਨਾਂ ਦੇ ਹੱਕ 'ਚ ਫੈਸਲੇ ਲਏ ਤੋਂ ਬਿਨਾ ਹੁਣ ਨਹੀਂ ਸਰਨਾ।ਓਸੇ ਦਿਨ ਤੋਂ ਈ ਸਾਡਾ ਦੇਸ਼ 'ਸਫਾਈ 'ਚ ਖੁਦਾਈ' ਦੇ ਸੰਕਲਪ ਨੂੰ ਪੂਰਾ ਕਰਨ ਦੀ ਦਿਸ਼ਾ ਵੱਲ ਵਧਣਾ ਸ਼ੁਰੂ ਹੋ ਜਾਵੇਗਾ।

ਕਾਸ਼! ਅਸੀਂ ਆਪਣੀ ਏਸ ਹਯਾਤੀ 'ਚ ਸਾਫ-ਸੁਥਰੇ ਭਾਰਤ ਦੇ ਦਰਸ਼ਨ ਕਰ ਸਕੀਏ।

98157-58466

----- 0 -----

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❁ ਨੀਤੀ ❁

ਅਸਾਂ ਵੰਡੀਆਂ ਐਨਕਾਂ ਅੰਨ੍ਹਿਆਂ ਨੂੰ,
ਪੈਨਸ਼ਨ ਲਾ ਦਿੱਤੀ ਅਸਾਂ ਕਾਣਿਆਂ ਨੂੰ।
ਨੱਚਣ ਵਾਲੀਆਂ ਸੱਦੀਆਂ ਜਲਸਿਆਂ 'ਚ,
ਲੋਕੀਂ ਮਸਤ ਹੋ ਸੁਣਦੇ ਗਾਣਿਆਂ ਨੂੰ,
ਸੱਤਾ ਸਾਂਭਣੀ, ਕੰਮ ਸੁਖੱਲੜਾ ਨਹੀਂ,
ਕੀ ਪਤਾ ਹੈ ਬੁੱਧੂ, 'ਨਿਆਣਿਆਂ ਨੂੰ?
ਲੋੜ ਸਾਨੂੰ ਹੈ ਕੈਲਵੀ ਮੂਰਖ਼ਾ ਦੀ,
ਫਾਹੇ ਟੰਗਣੈ ਅਸਾਂ ਸਿਆਣਿਆਂ ਨੂੰ?

----- 0 -----

### ❁ ਬੜ੍ਹਕਾਂ ❁

ਸੱਪ, ਮਰਿਆ ਨਾ, ਲਾਠੀ ਵੀ ਤੋੜ ਬੈਠੇ,
ਖੱਬੀ ਖ਼ਾਨ ਬੜੇ ਅਕਲਮੰਦ ਮੀਆਂ,
ਕਾਲੀ ਰਾਤ ਹਨੇਰੀ ਜਦ ਮੱਸਿਆ ਦੀ,
ਕੋਠੇ ਚੜ੍ਹ ਚੜ੍ਹ ਵੇਖੀਏ-ਚੰਦ ਮੀਆਂ,
ਮੁਸ਼ਕਲ, ਸਾਹਮਣੇ ਖੜ ਜਦ ਘੂਰਦੀ ਏ,
ਓਦੋਂ ਜੁੜ ਜਾਂਦੇ ਸਾਡੇ ਦੰਦ ਮੀਆਂ,
ਨਸ਼ਾ ਪੀ-ਪੀ ਬੜ੍ਹਕਾਂ ਮਾਰਦੇ ਹਾਂ,
ਢਾਹੀਏ ਕੈਲਵੀ ਘਰ ਦੀ ਕੰਧ ਮੀਆਂ।

----- 0 -----

### ❁ ਵਿਹਲੜ ਲੋਕ ❁

ਵਿਹਲੜ ਲੋਕ ਕੁੱਝ, ਧਰਮ ਦੇ ਨਾਂ ਉੱਤੇ,
ਵਿਹਲੇ ਬੈਠ ਕੇ ਛਕਦੇ ਮਾਲ ਮੀਆਂ,
ਹੱਥਾਂ ਨਾਲ ਉਹ ਕੋਈ ਨਹੀਂ ਕੰਮ ਕਰਦੇ,
ਫਾਹੁਣ ਕਿਰਤੀਆਂ ਨੂੰ ਸੁੱਟ ਕੇ ਜਾਲ ਮੀਆਂ,
ਵੱਡਾ ਬੋਝ ਨੇ ਉਹ ਸਮਾਜ ਉੱਤੇ,
ਠੱਗੀ ਮਾਰਦੇ ਰੱਬ ਦੇ ਨਾਲ ਮੀਆਂ,
ਰੱਬ ਕੈਲਵੀ ਹੈ ਸਿਰਜਣਹਾਰ ਜੱਗ ਦਾ,
ਕਰੇ ਕਿਰਤ ਉਹ ਆਪ ਸੰਭਾਲ ਮੀਆਂ।

----- 0 -----

### ❁ ਸਾਡਾ ਸ਼ਹਿਰ/ਸਾਡੀ ਜ਼ਿੰਦਗੀ ❁

ਘੁੰਮ ਫਿਰ ਕੇ ਵੇਖਿਆ ਸ਼ਹਿਰ ਸਾਰਾ,
ਗਲੀ ਗਲੀ ਵਿੱਚ ਚਿੱਕੜ ਤੇ ਧੂੜ ਮੀਆਂ,
ਸਾਡੀ ਜ਼ਿੰਦਗੀ ਪਰਖ ਪੜਚੋਲ ਵੇਖੋ !
ਦਿੱਸੇ ਹਰ ਥਾਂ ਕੂੜਾ ਤੇ ਕੂੜ ਮੀਆਂ,
ਅਕਲ ਮੱਤ ਵਾਲਾ ਵਿਰਲਾ ਦਿੱਸਦਾ ਏ,
ਹਰਲ ਹਰਲ ਕਰਦੇ ਏਥੇ ਮੂੜ ਮੀਆਂ,
ਗਲ ਪਿਆ ਜੋ ਜਾਲ ਅਗਿਆਨਤਾ ਦਾ,
ਉਹਦਾ ਵੱਢੀਏ ਕੈਲਵੀ ਜੂੜ ਮੀਆਂ।

----- 0 -----

### ❁ ਘਰ ਲੱਭੇ ❁

ਨੀਝ ਲਾ ਕੇ ਜ਼ਰਾ ਤੂੰ ਵੇਖ ਪਿਆਰੇ,
ਹਰ ਮਨ 'ਚ ਸਹਿਮ ਤੇ ਡਰ ਲੱਭੇ,
ਸੱਚ ਨਾਲ ਕੋਈ ਵਿਰਲਾ ਹੀ ਸਾਂਝ ਪਾਵੇ,
ਹਰ ਆਦਮੀ ਮਾਲ ਤੇ ਜ਼ਰ ਲੱਭੇ,
ਜ਼ਿੰਦਗੀ ਓਸ ਦੀ, ਫੁੱਲਾਂ ਦੀ ਸੇਜ ਹੁੰਦੀ,
ਜਿਸ ਕੰਨਿਆਂ ਨੂੰ ਚੰਗਾ ਵਰ ਲੱਭੇ,
ਅੰਨ੍ਹਿਆਂ ਵਾਂਗ ਸਭ ਰਾਹ ਟਟੋਲਦੇ ਨੇ,
ਕਿਸੇ ਵਿਰਲੇ ਨੂੰ ਕੈਲਵੀ ਘਰ ਲੱਭੇ।

----- 0 -----

9878381474

# ਲੰਮੀਆਂ ਲੰਮੀਆਂ ਰਾਤਾਂ ਆਈਆਂ

ਪ੍ਰੋ: ਜਸਵੰਤ ਸਿੰਘ ਕੈਲਵੀ

ਲੰਮੀਆਂ-ਲੰਮੀਆਂ ਰਾਤਾਂ ਆਈਆਂ,
ਦਿਨ ਤਾਂ ਰਹਿ ਗਏ ਛੋਟੇ।
ਅਮਨ ਦਾ ਹੋਕਾ ਦੇਂਦੇ ਰਹਿਬਰ,
ਫੜ ਹੱਥਾਂ ਵਿੱਚ ਸੋਟੇ।
ਲੰਮੀਆਂ-ਲੰਮੀਆਂ.............।

ਮੂੰਹ ਮੋੜ ਕੇ ਰੁੱਸੀਆਂ ਜਿੱਤਾਂ,
ਪੱਲੇ ਪਈਆਂ ਹਾਰਾਂ।
ਦਿਨ ਦਿਹਾੜੇ ਕੁੱਤੇ ਕੋਂਹਦੇ,
ਫੁੱਲ ਜੇਹੀਆਂ ਮੁਟਿਆਰਾਂ।
ਗਲੀਆਂ ਦੇ ਵਿੱਚ ਰੁਲਦੀਆਂ ਚੁੰਨੀਆਂ,
ਤੇ ਚੁੰਨੀਆਂ ਦੇ ਗੋਟੇ
ਲੰਮੀਆਂ-ਲੰਮੀਆਂ.............।

ਵੇਖੋ ! ਤੱਕੋ ! ਕਿੰਨਾ ਸੱਜਿਆ,
ਲੋਕ ਰਾਜ ਦਾ ਮੰਦਰ।
ਕਰਨ ਤਮਾਸ਼ਾ ਪਏ ਮਦਾਰੀ,
ਬਹਿ ਕੇ ਇਸ ਦੇ ਅੰਦਰ।
ਕੱਤੀ ਜਾਂਦੇ ਝੂਠ ਦਾ ਚਰਖਾ,
ਝੂਠ ਦੇ ਲਾਹੁਣ ਗਲੋਟੇ।
ਲੰਮੀਆਂ-ਲੰਮੀਆਂ.............।

ਭੁੱਖ ਮਰੀ ਗਰੀਬੀ ਅੰਦਰ,
ਪਿਸਦੀ ਪਈ ਲੋਕਾਈ।
ਰੋਜ਼ਗਾਰ ਤੋਂ ਵਾਂਝੇ ਗੱਭਰੂ,
ਮਾਰੀ ਜਾਏ ਮਹਿੰਗਾਈ।
ਸੱਧਰਾਂ ਹੋਈਆਂ ਲੀਰਾਂ ਲੀਰਾਂ,
ਦਿਲ ਨੇ ਟੋਟੇ ਟੋਟੇ।
ਲੰਮੀਆਂ-ਲੰਮੀਆਂ............।

ਅੰਨਦਾਤਾ ਜੋ ਦੇਸ਼ ਮੇਰੇ ਦਾ,
ਉਹ ਕਰਜ਼ੇ ਵਿੱਚ ਡੁੱਬਾ।
ਖੁਦਗਰਜ਼ੀ ਦਾ ਤਿੱਖਾ ਖੰਜਰ,
ਹਰ ਸੀਨੇ ਵਿੱਚ ਖੁੱਭਾ,
ਫੁੱਲ ਸਮਝ ਅੰਗਿਆਰਾਂ ਤਾਈਂ,
ਲੂਹ ਬੈਠੇ ਹਾਂ ਪੋਟੇ,
ਲੰਮੀਆਂ-ਲੰਮੀਆਂ.............।

ਹਰ ਦਿਨ ਹੁੰਦੇ ਰਹਿੰਦੇ ਏਥੇ,
ਨਵਿਉਂ ਨਵੇਂ ਘੁਟਾਲੇ।
ਅਤਿਨਾਦ ਦੀ ਅੱਗ ਸੁਲਘਦੀ,
ਕਿਹੜਾ ਇਸਨੂੰ ਬਾਲੇ?
ਚੋਰ, ਉਚੱਕੇ ਬਣੇ ਚੌਧਰੀ,
ਲੈ ਗਏ ਪਰਮਿਟ ਕੋਟੇ।
ਲੰਮੀਆਂ-ਲੰਮੀਆਂ................।

ਅੱਖਾਂ ਮੀਟ ਕੇ ਵੋਟਾਂ ਪਾਈਆਂ,
ਠੱਗਾਂ ਨੂੰ ਖੁਦ ਚੁਣਿਆ।
'ਕੈਲਵੀ' ਸਾਨੂੰ ਵਰਜ ਰਿਹਾ ਸੀ,
ਉਸਦਾ ਕਿਹਾ ਨਾ ਸੁਣਿਆਂ।
ਵੇਚ ਬੈਠੇ ਸੋਨੇ ਦਾ ਗੜਵਾ,
ਲਏ, ਮਿੱਟੀ ਦੇ ਲੋਟੇ।
ਲੰਮੀਆਂ-ਲੰਮੀਆਂ ਰਾਤਾਂ ਆਈਆਂ,
ਦਿਨ ਤਾਂ ਰਹਿ ਗਏ ਛੋਟੇ।

----- 0 -----

## ਏਸੇ ਕਰਕੇ ਮੰਮੀਏਂ ਮੈਂ

*ਅਮਰੀਕ ਸਿੰਘ ਤਲਵੰਡੀ,*

ਮੇਰਾ ਵੱਡਾ ਵੀਰਾ ਜਦੋਂ - ਗਿਆ ਪ੍ਰਦੇਸ ਸੀ।
ਅੰਦਰ ਵੜ ਮੰਮੀਏਂ ਤੂੰ - ਲੈ ਕੇ ਪੈ ਗਈ ਖ਼ੇਸ ਸੀ।
ਕਈ ਦਿਨ ਚੱਜ ਨਾਲ - ਤੂੰ ਖਾਧਾ ਨਹੀਂ ਸੀ ਖਾਣਾ।
ਏਸੇ ਕਰਕੇ ਮੰਮੀਏਂ- ਮੈਂ ਪ੍ਰਦੇਸ ਨਹੀਓਂ ਜਾਣਾ।
ਪਹਿਲਾਂ ਸੁੱਖਾਂ ਸੁੱਖਦੀ ਸੀ-ਪੁੱਤਰ ਪ੍ਰਦੇਸ਼ ਛੇਤੀ ਜਾਵੇ।
ਹੁਣ ਸੁੱਖਾਂ ਸੁੱਖਦੀ ਏਂ-ਕੋਈ ਸੁੱਖ ਸਾਂਦ ਲਿਆਵੇ।
ਦੇਸ਼ ਵਿਚ ਮਿਹਨਤ ਕਰ-ਮੈਂ ਪੈਸਾ ਹੈ ਕਮਾਣਾ।
ਏਸੇ ਕਰਕੇ ਮੰਮੀਏਂ ਮੈਂ....................।
ਪ੍ਰਦੇਸ਼ ਵਿੱਚ ਡਾਲਰ ਕਿਹੜਾ -ਲੱਗਦੇ ਨੇ ਰੁੱਖਾਂ ਨੂੰ।
ਦਿਨ ਰਾਤ ਇੱਕ ਕਰ-ਛੱਡਣਾ ਪੈਂਦਾ ਸੁੱਖਾਂ ਨੂੰ।
ਔਖਾ ਬੜਾ ਬਣਦਾ ਏ-ਉੱਥੇ ਆਪਣਾ ਟਿਕਾਣਾ।
ਏਸੇ ਕਰਕੇ ਮੰਮੀਏਂ ਮੈਂ....................।
ਪਹਿਲਾਂ ਆਪਾਂ ਏਜੰਟਾਂ ਤੋਂ ਕਿੰਨੀ ਛਿੱਲ ਹੈ ਲੁਹਾਈ।
ਰੋੜ੍ਹ ਦਿੱਤੀ ਬਾਪੂ ਦੀ-ਖ਼ੂਨ ਪਸੀਨੇ ਦੀ ਕਮਾਈ।
ਵਾਰ-ਵਾਰ ਗਲਤੀ ਸੁਣ- ਕੋਈ ਕਹੂ ਕਿਵੇਂ ਸਿਆਣਾ।
ਏਸੇ ਕਰਕੇ ਮੰਮੀਏਂ ਮੈਂ......................।
'ਅਮਰੀਕ ਤਲਵੰਡੀ' ਨੇ-ਗੱਲ ਵਿਦੇਸ ਦੀ ਸੁਣਾਈ।
ਪੱਛਮੀ ਰੰਗ ਵਿੱਚ ਜਾਣ -ਬੱਚੇ ਆਪਣੇ ਰੰਗਾਈ।
ਓਦੋਂ ਪਤਾ ਲੱਗੂ ਜਦੋਂ-ਖ਼ਾਲੀ ਹੱਥ ਵਾਪਸ ਆਣਾ।
ਏਸੇ ਕਰਕੇ ਮੰਮੀਏਂ ਮੈਂ......................।

9463542896.

---- 0 ----

## ਗੁਰੂ ਨਾਨਕ ਦਾ ਪਿਆਰ

*ਦਲਵਿੰਦਰ ਕੌਰ*

ਗੁਰੂ ਨਾਨਕ ਦਾ ਪਿਆਰ ਜਿਨ੍ਹਾਂ ਨੂੰ,
ਮਿਲੇ ਤਾਂ ਕਿਸਮਤ ਚੰਗੀ ਏ।
ਬਾਕੀ ਫਿਰਨ ਇਵੇਂ ਅਜਾਈਂ,
ਕਾਈ ਗੱਲ ਉਨ੍ਹਾਂ ਦੀ ਨਾ ਚੰਗੀ ਏ।
ਜਿਸ ਤੇ ਕ੍ਰਿਪਾ ਹੋਏ ਗੁਰਾਂ ਦੀ,
ਉਸ ਦੇ ਬੇੜੇ ਪਾਰ ਹੋਏ।
ਰਹਿੰਦੀ ਦੁਨੀਆਂ ਨਾ ਰਹੇ ਉਨ੍ਹਾਂ ਦਾ,
ਜਿਸ ਦਾ ਗੁਰੂ ਮਦਦਗਾਰ ਹੋਵੇ।
ਗੁਰੂ ਨਾਨਕ ਦਾ ਪਿਆਰ ਜਿਨ੍ਹਾਂ ਨੂੰ,
ਮਿਲੇ ਤਾਂ ਕਿਸਮਤ ਚੰਗੀ ਏ।
ਗੁਰੂ ਨਾਨਕ ਦਾ ਪਿਆਰ ਮਿਲੇ ਉਨ੍ਹਾਂ ਨੂੰ,
ਜੋ ਸ਼ਰਨ ਗੁਰਾਂ ਦੀ ਪੈ ਜਾਂਦੇ,
ਆਪਾ ਭਾਵ ਜੋ ਸੱਭ ਛੱਡਦੇ,
ਸਭ ਕੀਤਾ ਭਲਾ ਗੁਰੂ ਦਾ ਮੰਨੇ।
ਮਿੱਠਾ ਬੋਲੋ ਤੇ ਨਿਵ ਚੱਲੋ,
ਗੁਰੂ ਦਾ ਭਾਣਾ ਸੱਚ ਕਰ ਮੰਨੇ।
ਗੁਰੂ ਨਾਨਕ ਦਾ ਪਿਆਰ,
ਮਿਲੇ ਤਾਂ ਕਿਸਮਤ ਚੰਗੀ ਏ।

---- 0 ----

**ਪਾਠਕਾਂ/ਲੇਖਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਆਪਣੀਆਂ ਰਚਨਾਵਾਂ E-Mail: bhaiditsinghpatrikachd@gmail.com 'ਤੇ ਭੇਜਣ।**

ਕਾਵਿ ਕਿਆਰੀ

## ਗੀਤ

*ਪਿਆਰਾ ਸਿੰਘ ਰਾਹੀ*

ਮੇਰੇ ਦੇਸ਼ ਦੀ ਜਵਾਨੀ ਨੂੰ ਬਚਾ ਲਉ ਰਹਿਬਰੋ।
ਰੁੜੀ ਨਸ਼ਿਆਂ 'ਚ ਜਾਵੇ ਬੰਨ੍ਹ ਲਾ ਲਉ ਰਹਿਬਰੋ।

ਇਥੇ ਸਮੇਂ-ਸਮੇਂ ਵਗੀਆਂ ਤੱਤੀਆਂ ਹਵਾਵਾਂ।
ਅਜੇ ਹੰਝੂ ਵੀ ਨਹੀਂ ਸੁੱਕੇ ਪੁੱਤ ਗਵਾ ਲੈ ਜਿਨ੍ਹਾਂ ਮਾਂਵਾਂ।
ਭੁੱਲੇ ਭਟਕਿਆਂ ਤਾਈਂ ਗਲ ਲਾ ਲਉ ਰਹਿਬਰੋ।
ਮੇਰੇ ਦੇਸ਼ ਦੀ ਜਵਾਨੀ .................... ।

ਕਿੱਥੋਂ ਆਉਂਦੇ ਨੇ ਅੰਬਾਰ ਇਹ ਨਸ਼ਿਆਂ ਦੇ ਸੋਚੋ।
ਹੈ ਕੌਣ ਸਹੀ ਜ਼ਿੰਮੇਦਾਰ ਇਨ੍ਹਾਂ ਨਸ਼ਿਆਂ ਲਈ ਸੋਚੋ।
ਉਨ੍ਹਾਂ ਵੈਰੀਆਂ ਨੂੰ ਤੁਸੀਂ ਨੱਥ ਪਾ ਲਉ ਰਹਿਬਰੋ।
ਮੇਰੇ ਦੇਸ਼ ਦੀ ਜਵਾਨੀ .................... ।

ਵਿਹਲੇ, 'ਜ਼ਿੰਦਗੀ' ਤੋਂ ਟੁੱਟੇ, ਜਿਹੜੇ ਫਿਰਦੇ ਨਿਰਾਸ।
ਖਾ ਲੈ ਭੋਰਾ 'ਕਹਿ ਵਿਉਪਾਰੀ ਝੂਠੇ ਦੇਣ ਧਰਵਾਸ।
ਚੁੱਕ ਡੁੱਲ੍ਹਿਆਂ ਬੇਰਾਂ ਨੂੰ ਝੋਲੀ ਪਾ ਲਉ ਰਹਿਬਰੋ।
ਮੇਰੇ ਦੇਸ਼ ਦੀ ਜਵਾਨੀ .................... ।
ਛੇਤੀ ਕਰ ਕੋਈ ਹੀਲਾ ਜੇ ਨਾ ਕੀਤਾ ਇਨਸਾਫ਼।
ਸਾਨੂੰ ਆਉਣ ਵਾਲੇ ਸਮਿਆਂ ਨੇ ਕਰਨਾ ਨਹੀਂ ਮਾਫ਼।
'ਰਾਹੀ' ਕਰੇ ਫਰਿਆਦ ਕੰਨੀਂ ਪਾ ਲਉ ਰਹਿਬਰੋ।
ਮੇਰੇ ਦੇਸ਼ ਦੀ ਜਵਾਨੀ ਨੂੰ ਬਚਾ ਲਉ ਰਹਿਬਰੋ।
ਰੁੜੀ ਨਸ਼ਿਆਂ 'ਚ ਜਾਵੇ ਬੰਨ੍ਹ ਲਾ ਲਉ ਰਹਿਬਰੋ।

94638-37388

---- 0 ----

## ਸੰਦੇਸ਼

*ਰਾਜ ਜ਼ਖਮੀ*

ਕੀ ਲੈ ਕੇ ਤੂੰ ਆਇਆ ਕੀ ਲੈ ਕੇ ਤੂੰ ਜਾਣਾ।
ਫਿਰ ਤੈਥੋਂ ਸੁਲਝਾ ਨਹੀਂ ਹੋਣਾ,
ਉਲਝ ਗਿਆ ਤੇ ਤਾਣਾ।
ਛੱਡ ਬਦੀ ਤੂੰ ਨੇਕੀ ਕਰ ਲੈ,
ਇਹੋ ਸੰਗ ਹੈ ਜਾਣੀ।
ਪਾਇਆ ਜਦ ਜਮਦੂਤਾਂ ਘੇਰਾ,
ਭੁੱਲ ਜਾਣਾ ਪੀਣਾ-ਖਾਣਾ।
ਕੀ ਲੈ ਕੇ ਤੂੰ ਆਇਆ ਕੀ ਲੈ ਕੇ ਤੂੰ ਜਾਣਾ।
ਸੱਚੀ ਕਰ ਕਮਾਈ ਏਥੇ,
ਕਰ ਸੱਚੇ ਨਾਲ ਪਿਆਰ।
ਹਉਮੈ ਛੱਡ ਕੇ ਹੋਣ ਦੀ,
ਬਣ ਜਾ ਤੂੰ ਸਚਿਆਰ,
ਵਰਨਾ ਤੂੰ ਕੁਰਲਾਵੇਂਗਾ,
ਜਦ ਜਮਦੂਤਾਂ ਫੜਿਆ।
ਕਿਸੇ ਨੇ ਨਾਲ ਨਹੀਂ ਹੋਣਾ ਤੇਰੇ,
ਇਹ ਗੱਲ ਸੁਣ ਲੈ ਅੜਿਆ।
ਉਥੇ ਕੋਈ ਨਹੀਂ ਬਖਸ਼ਿਆ ਜਾਂਵਦਾ,
ਕੀ ਰਾਜਾ ਕੀ ਰਾਣਾ।
ਕੀ ਲੈ ਕੇ ............................ ।
ਉੱਚੀ ਕੁਰਸੀ ਰੱਬ ਨੇ ਦਿੱਤੀ,
ਤੂੰ ਫਿਰ ਵੀ ਖੋਟ ਕਮਾਵੇਂ।
ਖ਼ਾਲੀ ਜੇਬ ਸਵੇਰੇ ਤੇਰੀ,
ਸ਼ਾਮੀ ਭਰ ਲੈ ਜਾਵੇਂ।
ਲਾਲੋ ਪਿਆ ਰੋਟੀ ਨੂੰ ਤਰਸੇ,
ਭਾਗੋ ਐਸ਼ ਉਡਾਵੇ।
ਬੇ-ਬਸ ਲਾਲੋ ਸੋਚੀ ਜਾਵੇ, ਪੇਸ਼ ਨਾ ਉਸ ਦਾ ਜਾਵੇ,
ਹਰ ਮੋੜ ਤੇ ਬੈਠਾ ਹੁਣ ਤਾਂ ਕੈਦੋਂ ਲੰਙਾ ਕਾਣਾ,
ਕੀ ਲੈ ਕੇ ............................ ।

---- 0 ----

ਕਾਵਿ ਕਿਆਰੀ

## ਗੀਤ

*ਕੇਵਲ ਮਾਣਕਪੁਰੀ*

ਸੱਜੇ ਹੱਥ ਵਾਲਾ ਕੰਗਣ ਕਿਥੇ ਸੁੱਟ ਆਇਐਂ ਚੰਨਾਂ।
ਕਿਥੇ ਖੇਡਦਾ ਸੀ ਖੇਡਾਂ, ਚੱਲ ਤੇਰੇ ਨਾਲ ਚੱਲਾਂ।

ਬੜੇ ਲੱਗਦੇ ਅਜੀਬ ਤੇਰੇ ਮਨ ਪ੍ਰਚਾਵੇ।
ਤੈਨੂੰ ਦੇਖ ਅਨਜਾਣ ਮੈਨੂੰ ਬੜਾ ਰੰਜ ਆਵੇ।
ਤੇਰੇ ਸੁੰਨੇ ਸੁੰਨੇ ਗੁੱਟਾਂ ਤੇ, ਗਾਨੇ ਕਿਵੇਂ ਬੰਨ੍ਹਾਂ।
ਸੱਚੇ ਹੱਥ ਦਾ ......................।

ਯਾਦ ਕੰਗਣ ਨਿਸ਼ਾਨੀ ਸਾਡੀ ਧੁਰੋਂ ਚੱਲੀ ਆਈ।
ਤੇਰੇ ਪਿਤਾ ਨੇ ਸੀ ਚੰਨਾਂ, ਤੇਰੇ ਗੁੱਟ 'ਤੇ ਸਜਾਈ।
ਜੜ੍ਹ ਇਹਦੇ ਵਿੱਚ ਦਿੱਤਾ, ਤੈਨੂੰ ਹੀਰਾ ਅਤੇ ਪੰਨਾ।
ਸੱਚੇ ਹੱਥ ਦਾ ......................।

ਕੱਲਾ ਸੱਜੇ ਨਾ ਕੰਗਣ, ਹੱਥੀਂ ਸਜੇ ਜੋੜਾ ਜੋੜਾ।
ਵੇ ਤੂੰ ਕੰਗਣ ਗੁਆ ਕੇ, ਕਿੱਡਾ ਮਾਰਿਆ ਈ ਲੋਹੜਾ।
ਤੇਰੀ ਬਾਲੜੀ ਜਿਹੀ ਮੱਤ, ਵੇ ਮੈਂ ਕਿਵੇਂ ਤੇਰੀ ਮੰਨਾਂ।
ਸੱਚੇ ਹੱਥ ਦਾ ......................।

ਕਿਥੇ ਸੁੱਟਿਆ ਈ ਕੰਗਣ, ਮੈਨੂੰ ਦੱਸੀਂ ਉਹ
ਕਿਨਾਰਾ।
ਰੀਗਾ ਵੱਗਦੀ ਏ ਨੇੜੇ, ਮੇਰਾ ਬਣੀ ਤੂੰ ਸਹਾਰਾ।
ਦੂਜਾ ਮਾਰਿਆ ਵਗਾਹ ਕੇ, ਬਾਲ ਹੋ ਗਿਆ ਚੁਕੰਨਾ।
ਸੱਚੇ ਹੱਥ ਦਾ ......................।

---- 0 ----

## ਕੁਦਰਤ ਨਾਲ ਖਿਲਵਾੜ ਕਰੋ ਨਾ

*ਹਰਬੰਸ ਸਿੰਘ 'ਸ਼ਾਨ'*

ਜੈਵਿਕ ਵਿਭਿੰਨਤਾ ਕਬਾੜ ਕਰੋ ਨਾ।
ਕੁਦਰਤ ਨਾਲ ਖਿਲਵਾੜ ਕਰੋ ਨਾ।

ਮਾਨਵ ਦੀ ਜਾਪੇ ਹੋਈ ਪਸ਼ੂ ਪ੍ਰਵਿਰਤੀ।
ਨਰਕ ਤੋਂ ਭੈੜੀ ਇਹ ਬਣਾ'ਤੀ ਪ੍ਰਕਿਰਤੀ।
ਕਾਦਰ ਦੀ ਕਾਰ 'ਚ ਵਿਗਾੜ ਕਰੋ ਨਾ।
ਕੁਦਰਤ ਨਾਲ .................।

ਜੰਗਲਾਂ ਦੀ ਅੰਨ੍ਹੇਵਾਹ ਕਟਾਈ ਲੋਕੋ ਕਰ'ਤੀ।
ਤਪਦੀ ਬੈਸੰਤਰ ਦੇ ਵਾਂਗੂੰ ਤਾਂਹੀ ਧਰਤੀ।
ਚਾਰੇ ਪਾਸੇ ਵੈਰੀਓ ਉਜਾੜ ਕਰੋ ਨਾ।
ਕੁਦਰਤ ਨਾਲ .................।

ਪੰਛੀ, ਪਰਿੰਦੇ ਪਹੁੰਚੇ ਅੰਤ ਦੀ ਕਗਾਰ ਤੇ।
ਮਿੱਤਰ ਜੀਅ-ਜੰਤ ਜ਼ਹਿਰਾਂ ਛਿੱੜਕ ਕੇ ਮਾਰ ਤੇ।
ਧਰਤੀ ਸੁਆਹ, ਨਾੜ ਸਾੜ ਕਰੋ ਨਾ।
ਕੁਦਰਤ ਨਾਲ .................।

ਨਹਿਰਾਂ, ਦਰਿਆ ਬੜੇ ਹੁੰਦੇ ਸੀ ਪੁਨੀਤ ਇਹ।
ਸੁੱਟ-ਸੁੱਟ ਗੰਦ ਜਮਾ ਕਰ 'ਤੇ ਪਲੀਤ ਇਹ।
ਖਤਮ ਇਹ ਘਾਟੀਆਂ, ਪਹਾੜ ਕਰੋ ਨਾ।
ਕੁਦਰਤ ਨਾਲ .................।

ਅਕਲ ਦਾ ਕਾਸ ਤੋਂ ਜਨਾਜ਼ਾ ਐਵੇਂ ਕੱਢਦੇ।
ਜਿਹੜੀ ਟਹਿਣੀ ਉੱਤੇ ਬੈਠੇ ''ਸ਼ਾਨ'' ਉਹਨੂੰ ਵੱਢਦੇ।
ਆਪੇ ਹੱਥੀਂ ਮੌਤ ਦਾ ਜੁਗਾੜ ਕਰੋ ਨਾ।
ਜੈਵਿਕ ਵਿਭਿੰਨਤਾ ਕਬਾੜ ਕਰੋ ਨਾ।
ਕੁਦਰਤ ਨਾਲ ਖਿਲਵਾੜ ਕਰੋ ਨਾ।

9878573068

---- 0 ----

Registration No. R.N.I. CHAPUN/2010/33423, P.O. REGD. No CHD/144/2011-13 Posted at M.B.U. CHD

## ਇਸ ਮਹੀਨੇ ਦੇ ਲੇਖਕ


ਪ੍ਰੋ. ਕਿਰਪਾਲ ਸਿੰਘ


ਪ੍ਰੋ: ਜਸਵੰਤ ਸਿੰਘ ਕੈਵਲੀ


ਸ: ਕਰਨੈਨ ਸਿੰਘ ਸੋਮਲ


ਸ੍ਰੀ ਪੰਡਤਰਾਓ ਧਰੇਨਵਰ


ਸ. ਅਮਰੀਕ ਸਿੰਘ ਸ਼ੇਰ ਖਾਂ


ਸ. ਗੁਰਮੇਲ ਸਿੰਘ ਖਾਲਸਾ


ਸ. ਸੰਪੂਰਨ ਸਿੰਘ


ਸ. ਗੁਰਪ੍ਰੀਤ ਸਿੰਘ


ਪ੍ਰਿੰ: ਨਸੀਬ ਸਿੰਘ ਸੇਵਕ


ਸ. ਹਰਬੰਸ ਸਿੰਘ ਸ਼ਾਨ


ਸ. ਅਮਰੀਕ ਸਿੰਘ ਤਲਵੰਡੀ


ਸ. ਕੇਵਲ ਮਾਣਕਪੁਰੀ

ਸ. ਪਿਆਰਾ ਸਿੰਘ ਰਾਹੀ

ਸ. ਬਲਬੀਰ ਸਿੰਘ 'ਬੇਲੀ'

ਬੀਬੀ ਦਲਵਿੰਦਰ ਕੌਰ

ਰਾਜ ਜਖਮੀ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036